( WORSHIPPERS )ਅਪਨੇ ਮਤ ਦੇ ਓਸ ਕਵੀਸ਼ਰ ਦੇ ਬਚਨਾਂ ਵਤ ਹੀ ਆਖਣ ਲਈ ਪ੍ਰੇਰਿਤ ਹੋਊ ਜਿਸਨੇ ਕਿ ਨਾਸ੍ਤਿਕਾਂ ਦੇ ਦੇਵਤਿਆਂ ਪੁਰ ਕਟਾਖਸ਼ ਮਾਰਦਿਆਂ ਹੋਇਆਂ ਕਿਹਾ ਸੀ "ਕਿ ਇਨਾਂ ਦੇ ਨੱਕ ਤਾਂ ਹਨ, ਪਰ ਸੁੰਘਣ ਤੋਂ ( ਮੂਲੋਂ ਹੀ ) ਅਸ ਮਰੱਥ"।ਇਤਨੇ ਵਿਚ ਇਧਰ ਉਧਰ ਨਿਘਾ ਪਸਾਰਦੇਹੋਇਆਂ ਉਹ ਕੀਹ ਤਕੇਗਾ ਕਿ ਭਾਂਵੇ ਮਹੰਤ (PRIEST ) ਦੇ ਹੱਥ ਵਿੱਚ ਕੋਈ ਸੁਗੰਧੀ ਦਾਨ ( Censer ) ਨਹੀਂ ਪਰ ਪੂਜਾ ( Worship ) ਦੀਆਂ ਸਾਂਝੀ ਵਾਲ ਬਹੁਤ ਸਾਰੀਆਂ ਤ੍ਰੀਮਤਾਂ ਦੇ ਹੱਥਾਂ ਵਿਚ ਕੁਝ ਬਿਡੋਲੇ ਜੈਸੇ ਬਲੌਰ ਦੇ ਭਾਂਡੇ ਜੇਹੇ ( Vessels ) ਪਕੜੇ ਹੋਏ ਹਨ, ਜਿਨਾਂ ਨੂੰ ਥੋੜੇ ੨ ਚਿਰ ਪਿਛੋਂ ਉਹ ਨਾਸਾਂ ਨਾਲ ਲੌਂਦੀਆਂ ਹਨ; ਜਿਸ ਤੋਂ ਓਹਨਾਂ ਦੇ ਚਿੱਤਾਂ ਵਿਚ ਇਹ ਪ੍ਰਯੋਜਨ ਹੁੰਦਾ ਹੈ ਕਿ ਵਕਤਾ ( Preacher ) ਦੇ ਵਿਸ਼ੇਸ਼ ਕਰਕੇ ਇਕਤਾਰ ਬਚਨਾਂ ਨੂ—ਅਕਸਰ ਘੁਸੱਨ ਹਾਰੀਆਂ ਉਹ—ਲਗਾਤਾਰ ਸਾਵਧਾਨੀ ਨਾਲ ਸ੍ਰਵਣ ਕਰ ਸਕਨ। ਬਸ ਬਸ ਏਹੋ ਹੀ ਵਰਤਮਾਨ ਸਮਜ ਦੀਆਂ ਧਾਰਮਿਕ [ Religious ] ਭਾਵ ਨਾਲ ਵਰਤੀਂਦੀਆਂ ਸੁਗੰਧੀਆਂ ਦਾ ਹਾਲ ਹੈ। ਤੇ ਹੁਣ ਮੈ-ਪੂਰਬ ਕਥਨ ਕੀਤੇ ਯਹੂਦੀਆਂ ਦੇ ਪੂਜਾ ਸਥਾਨ ਪੁਰ ਧੂਖ ਦੀਆਂ ਖੁਸ਼ਬੂਆਂ ਦੇ ਆਸਮਾਨ ਵੱਲ ਜਾਂਦੇ, ਲਾਂਬੇ ਅਤੇ ਵਰਤਮਾਨੀ ਗਿਰਜਿਆਂ ਵਿਚ ਗਰਮੀ ਦੇ ਦਿਨਾਂ ਦੇ ਤਿਪਹਰੇ ਵੇਲੇ ਬੰਦਗੀ ਕਰਣ ਹਾਰਿਆਂ ਊਂਘਦਿਆਂ (ਪੁਰਖਾਂ ਦੇ ਹੱਥੋ ਹੱਥ ਸੁੰਘਨ ਵਾਲੀ ਸੀਸੀ Smelling Bottle) ਯਾ ਨਸਵਾਰ ਦੀ ਡੱਬੀ[Snuff Box]ਭੁੜਕੀਂਦੀ ਹੋਈ

ਦਾ ਵੇਰਵਾ ਕਰਨ ਲਈ ਆਖਦਾ ਹਾਂ ਕਿ ਤੁਸੀ ਅਪਣੇ ਅੰਦਰ। ਧਯਾਨ ਕਰਕੇ ਏਨ੍ਹਾਂ ਦੋਹਾਂ ਚਾਲਾਂ ਦੇ ਭਿੰਨ ਭੇਦ ਤੋਂ ਅਪਣੇ ਆਪ ਨੂੰ ਸਲਾਭ ਬਨਾਵੋ।

ਪੁਰਾਤਨ ਦੁਨੀਆਂ ਤਥਾ ਹੁਣ ਦੀ ਦੇ ਸੁਰੀਧੀ ਵਰ-ਤਨ ਦੀ ਕਦਰ ਦੇ ਬਾਰੇ ਵਿਚ ਇਹ ਜੋ ਅਨੋਖਾ ਫਰਕ ਦਿਖਾਈ ਔਂਦਾ ਹੈ ਸੋ ਪੂਰਬ ਉਕਤ ਪੂਰਬੀ ਤਥਾ ਪਛਮੀ ਕੋਮਾਂ ਦੇ ਖੁਸ਼ਬੂਆਂ ਸੰਬੰਧੀ ਵਰਤਨ ਵਿਹਾਰ ਦੇ ਓਹੋ ਜੇਹੇ ਹੀ ਭਿੰਨ ਭੇਦ ਦੇ ਐਨ ਇਕ ਸਮਾਨ ਹੈ। ਤੇ ਮੈਂ ਏਸ ਦੂਨੋ ਦੂਨੀ ਦੇ ਫਰਕ ਦੇ ਕਾਰਨਾਂ ਦੀ ਖੋਜ ਕਰਦਿਆਂ ਦੋ ਗੱਲਾਂ ਨੂੰ ਇਕ ਮਾਤ੍ਰ ਕਨੂਲਦਾ ਹਾਂ।

ਸੋ ਮੈਂ ਓਹਨਾਂ ਦੋਹਾਂ ਕਾਰਣਾਂ ਨੂੰ ਨਿਰੂਪਣ ਕਰਦਾ ਹਾਂ:—ਇਕ ਤਾਂ ਨਸਲਾਂ [ Races ] ਦਾ ਇਕ ਸਮਾਨ ਨਾਂ ਹੋਣਾਂ ਤੇ ਦੂਏ ਆਬੋ ਹਵਾ [ climate ] ਦੇ ਵਿਚ ਅਤੇ ਅਫ਼੍ਰਾ ਪਨ। ਪੁਰਾਤਨ ਸਮੇਂ ਦੀਆਂ ਰਾਜ ਕੋਮਾਂ [The Ruling Nations]ਦੀਵਰਤਨਵਿਹਾਰ ਤੇ ਰਹਿਤ ਬਹਿਤ ਅਸਾਥੋਂ ਬਿਲਕੁਲ ਵਖਰੀ ਤਰਾਂ ਦੀ ਸੀ, ਅਤੇ ਸਾਡੇ ਨਾਲੋਂ ਹੋਰਸ ਪ੍ਰਕਾਰ ਦੇ ਹੀ ਘਰ ਘਾਟ ਤਥਾ ਦੇਸ਼ ਬਨਾਕੇ ਰਹਿਣਾਂ ਓਹਨਾਂ ਨੂੰ ਪ੍ਰਵਾਣ ਸੀ। ਰਾਜਧਾਨੀ ਦੀਆਂ ਪ੍ਰਧਾਨ ੨ ਥਾਵਾਂ [Seats] ਸਭ ਦੀਆਂ ਸਭ ਹੀ ਵ੍ਰਤ-ਮਾਨ ਵਸਤੀਆਂ ਦੇ ਚੜ੍ਹਦੇ ਤਥਾ ਦਖਣ ਬਾਜੂ ਸਨ ਅਰ ਪ੍ਰਜਾ ਵਾਸੀ ਲੋਕਾਂ ਦਾ ਸੁਭਾਵ ਅਸਾਡੀ ਅਪੇਖਯਾ ਬੜਾ ਤਿੱਖਾ ਤੇ ਛੋਹਲਾ ਕਾਹਲਾ ਹੁੰਦਾ ਸੀ; ਜਿਹਾਕਿ ਹੁਣ ਤੁਰਕ ਭੀ ਦੇਖਨ ਵਿਚ ਔਂਦਾ ਹੈ।

(੧) ਇਸਦੇ ਬਾਰੇ ਵਿਚ ਜਿਹਾ ਕਿ ਥਹੁ ਲਗਦਾ ਹੈ ਇਕ ਕਾਰਣ ਤਾਂ ਇਹ ਹੈ ਕਿ ਸੁਗੰਧੀ ਨਾਲ ਪਯਾਰ ਕਰਣ ਵਾਲੀਆਂ ਮਾਨੁਖੀ ਨਸਲਾਂ । Races ਦੀਆਂ ਨਾਮਾਂ ਆਮ ਲੋਕਾਂ ਦੀਆਂ ਨਾਸ਼ਾਂ ਦੀ ਅਪੇਖਯਾ ਅਧਿਕ ਪ੍ਰਭਾਵ ਗ੍ਰਾਹੀ [ more sensitive ] ਹਨ।

( ੨ ) ਦੂਜਾ ਕਾਰਣ ਏਸ ਭੇਦ ਵਿਚ ਇਹ ਹੈ ਕਿ ਠੰਢਿਆਂ ਮੁਲਕਾਂ ਦੀ ਅਪੇਖਯਾ ਗਰਮ ਮੁਲਕਾਂ ਵਿਚ ਕੁਦ-ਰਤੀ ਤਰਾਂ ਹੀ ਸੁਗੰਧਿਤ ਫੁਲ, ਫਲ, ਗੂੰਦਾਂ, ਤੇਲ ਤਥਾ ਚਰਪਰੀਆਂ ਆਦਿ ਐਸੀਆਂ ਚੀਜਾਂ ਉਤਪੰਨ ਹੁੰਦੀਆਂ ਹਨ, ਜਿਨਾਂ ਦੀ ਸੁਗੰਧੀ ਤੋਂ ਸੁਭਾਵਿਕ ਹੀ ਨਾਸਾਂ ਵਿਚ ਉਮਾਹ ਪੈਦਾ ਹੁੰਦਾ ਤੇ ਉਹ ਤ੍ਰਿਪਤ ਹੁੰਦੀਆਂ ਹਨ ਜਿਸ ਕਰਕੇ ਨਾਸਿਕਾ ਇੰਦ੍ਰੇ ਨੂੰ ਇਸ ਪ੍ਰਕਾਰ ਦੀ ਵਿਦਯਾ ਪ੍ਰਾਪਤ ਕਰਣ ਦਾ ਅਉਸਰ ਖੁੱਲਾ ਮਿਲਦਾ ਰਹਿੰਦਾ ਹੈ।

( ੩ ) ਤੀਜਾ ਕਾਰਣ ਇਸ ਦਾ ਇਹ ਭੀ ਹੈ ਕਿ ਗੋਲ (Globe) ਵਰਤੀ ਠੰਢਿਆਂ ਮੁਲਕਾਂ ਦੀ ਅਪੇਖਯਾ ਗਰਮ ਮੁਲਕਾਂ ਵਿੱਚ ਫੁਲ ਆਦਿ ਤਤਕਾਲਿਕ Volatile ਸੁਗੰਧਿਤ ਪਦਾਰਥ ਜਦ ਚਾਹੋ ਤਦ ਹੀ ਥਿਓੜਕੇ ਪ੍ਰਾਪਤ ਹੋ ਜਾਂਦੇ ਹਨ।

(੪) ਅੰਤਲਾ ਕਾਰਣ ਪ੍ਰਚੰਡ ਸੂਰਜ ਦੇ ਤੇਜ ਦਾ ਸਰੀਰ ਪੁਰ ਪੈਣਾ ਹੈ, ਜਿਸਦੇ ਕਾਰਣ ਪ੍ਰਕਾਸ਼ ਵਿਚ ਅਸਾਡਾ ਸਨਾਨ ਹੋਕੇ (Atmos Phere) ਅਕਾਸ਼ ਮੰਡਲ ਵਿਚ ਪਸਰੀਆਂ ਉਤਮ ੨ ਸੁਗੰਧੀਆਂ ਨਾਲ ਖੁਲੜੀ ਦਾ ਮਰਦਨ ਹੋ ਜਾਂਦਾ ਹੈ, ਜਿਹੜਾ ਕਿ ਦਿਕ ਸਮੇਂ ਤਾਂ ਸਾਨੂੰ ਜਿੰਦਗੀ ਦੀਆਂ ਲੋੜਾਂ

ਖਾਤਰ ਬੜਾ ਹਰਖ ਦਾਤਾ ਪ੍ਰਤੀਤ ਹੋਇਆ ਕਰਦਾ ਹੈ ਤੇ ਦੂਜੇ ਵੇਲੇ ਅਤਯੰਤ ਕਰਕੇ ਪ੍ਰਤਿਕੂਲ (Unwelcome) ਅਥਵਾ ਅਕਾਰਥ ਜੈਸਾ ॥

ਇਸ ਸੁਗੰਧੀ ਦੀ ਵਰਤੋਂ ਦੇ ਬਿਹੱਦੇ ਭਿੰਨ ਭੇਦਾਂ ਬਾਬਤ ਜੇ ਹੋਰ ਖੋਜ ਕਰਣ ਨੂੰ ਤੁਹਾਡਾ ਚਿੱਤ ਲੋਚੇ ਤਾਂ ਸਾਈਰਿਆ ਵਾਲਿਆਂ ਨੂੰ ਮਿਸਰ ਅਥਵਾ ਇਟਲੀ ਵਾਸੀ ਲੋਕਾਂ ਤਥਾ ਓਹਨਾਂ ਦਿਆਂ ਗੁਲਾਬੀ ਪਾਣੀ ਦਿਆਂ ਚਸ਼ਮਿਆਂ ਨੂੰ ਧਜਾਨ ਵਿਚ ਲਿਆਓ, ਓਹਨਾਂ ਦੇ ਦੀਵਾਨ ਖਾਨਿਆਂ ਵਿਚ ਚੰਬੇਲੀ ਤੇ ਕਰਣੇ ਦੇ ਫੁੱਲਾਂ ਦੀ ਮਹਕ ਨੂੰ ਚੇਤੇ ਕਰੋ, ਓਹਨਾਂ ਦੇ ਖੁਸ਼ਬੂਦਾਰ ਤੇ ਮਸਾਲੇ ਦਾਰ ਕਾਹਵਾ ਤਥਾ ਅਤਰ ਫੁਲੇਲ ਦਾ ਵਰਤਣਾਂ ਤਕੋ; ਅਤੇ ਇਨਾਂ ਨੂੰ ਅਮਰੀਕਾ ਦੇ ਉਤਰੀ ਕਿਨਾਰੇ ਦੇ ਵਸਨੀਕਾਂ ਜਾਂ ਕੈਮਿਸ ਕਟਕਾ ਵਾਸੀਆਂ ਅਥਵਾ (Samoyed) ਮੰਗੋਲੀਅਨ ਨਸਲਾਂ ਦਿਆਂ ਲੋਕਾਂ ਨਾਲ ਟਾਕਰਾ ਕਰੋ, ਜੇਹੜੇ ਵਿਚਾਰੇ ਹਵਾ ਦਿਆਂ ਕੌੜਿਆਂ (ਰੁਖਜਾਂ) ਝਕੋਲਿਆਂ ਤੋਂ ਨਾਸਾਂ ਦੱਬੀ ਫਿਰਜਾ ਕਰਦੇ ਹਨ; ਤੇ ਏਹਨਾ ਨੂੰ ਦੇਸ ਓਹ ਵੱਸਨ ਵਾਸਤੇ ਮਿਲੇ ਹੋਏ ਹਨ ਜਿਨ੍ਹਾਂ ਵਿੱਚ ਫੁੱਲ ਹੁੰਦੇ ਹੀ ਨਹੀਂ, ਤੇ ਜਿਥੇ ਕਿਤੇ ਹੁੰਦੇ ਹਨ ਤਾਂ ਨਾਮ ਧਰੀਕ ਸਮੇਂ ਲਈ ਅਥਵਾ ਓਹਨਾਂ ਦੀ ਮਹਿਕ ਦੀਆਂ ਲਪਟਾਂ ਦੇ ਪ੍ਰਮਾਣ (Atmosphere) ਅਕਾਸ਼ ਮੰਡਲ ਵਿਚ ਐਸੇ ਠੰਢੇ ਹੋ ਜਾਂਦੇ ਹਨ ਕਿ ਜੰਮ ਹੀ ਜਾਂਦੇ ਹਨ।

ਇਨਾਂ ਉਤਰੀ ਲੋਕਾਂ ਲਈ ਦੂਜੀਆਂ ਇੰਦ੍ਰੀਆਂ ਨਾਲੋਂ ਨੱਕ ਅਰਥਾਤ ਨਾਸਾਂ ਅਧਿਕ ਵਿਸ਼ੇਸ਼ ਵਸਤੂ ਹਨ, ਜੇ ਇਹ ਨਾਂ

ਹੁੰਦੀਆਂ ਤਾਂ ਸੰਭਵ ਸੀ ਕਿ ਓਹਨਾਂ ਨੂੰ ਕੱਕਰ ਹੀ ਮਾਰ ਜਾਂਦਾ। ਅਸੀਂ ਲੋਗ ਨੱਕ ਵਜੋਂ ਉੱਤਰੀਆਂ ਦੀ ਅਪੇਖਜਾ ਦੱਖਣੀ ਕੌਮਾਂ ਨਾਲ ਬਹੁਤਾ ਮਿਲਦੇ ਜੁਲਦੇ ਹਾਂ ਇਸ ਵਿਖੇ ਇਕ ਬਾਤ ਹੋਰ ਹੈ ਕਿ ਏਹਨਾ ਪੁਰਾਣੇ ਸਮਿਆਂ ਵਿਚ ਜਦੋਂ ਅਧੀ ਦੇ ਲਗ ਪਗ ( Community ) ਲੁਕਾਈ ਅਜੇਹੀ ਸਾਰੀਰਿਕ ਤਬਾਹੀ ਤਥਾ ਦੁਰਦਸ਼ਾ ਨੂੰ ਪ੍ਰਾਪਤ ਹੋ ਚੁੱਕੀ ਸੀ ਕਿ ਉਹ ਅਪਣੀਆਂ ਇੰਦ੍ਰੀਆਂ ਨੂੰ ਉਚਿਤ ਰੀਤੀ ਨਾਲ ਕੰਮ ਵਿਚ ਲਿਆ ਹੀ ਨਹੀਂ ਸੀ ਸਕਦੀ ਤੇ ਬਾਕੀ ਦੀ ਅਧੀ ਲੁਕਾਈ ( Puplic ) ਐਡੀ ਬੁਧੀ ਮੱਤਾ (ਸਜਾਣਪ) ਵਿਚ ਵਧ ਨਿਕਲੀ ਸੀ ਕਿ ਹਰਵੇਲੇ ਸੋਚ ਪ੍ਰਾਇਣ ਰਹਣ ਕਾਰਣ ਓਸਨੇ ਅਪਣੀਆਂ ਇੰਦ੍ਰੀਆਂ ਤੋਂ ਜਥਾ ਜੋਗ ਕੰਮ ਲੈਣਾ ਤਜਾਗ ਹੀ ਦਿੱਤਾ ਤਾਂ ਇਹ ਗੱਲ ਕੁਦਰਤੀ ਹੀ ਸੀ ਕਿ ਨਾਸਿਕਾ ਇੰਦ੍ਰੀ ਜਿਹੜੀ ਕਿ ਅਸਾਨੂੰ ਧੁਰੋਂ ਹੀ ਐਸੀ ਵਧੀ ਚੜੀ ਨਹੀਂ ਮਿਲੀ, ਤੇ ਨਾਂ ਹੀ ਜਿਸਨੂੰ ਸੁਖੱਲੀ ਤਰਾਂ ਤ੍ਰਿਪਤ ਹੀ ਕੀਤਾ ਜਾ ਸਕਦਾ ਹੈ, ਉਹ ਬਾਕੀ ਦੀਆਂ ਇੰਦ੍ਰੀਆਂ ਨਾਲੋਂ ਸਾਡੇ ਲਈ ਘਟੀਅਲ ਜੇਹੀ ਚੀਜ ਰਹਿ ਜਾਂਦੀ। ਮਲੂਮ ਹੁੰਦਾ ਹੈ ਕਿ ਕੁਝ ਤਾਂ ਅਸੀਂ ਸੁੰਘਣੀਆਂ ਆਦ ਨਾਲ ਨਾਂਸਾਂ ਨੂੰ ਵਿਗਾੜਕੇ ਇਸਨੂੰ ਘ੍ਰਿਣਿਤ ਬਨਾ ਲੈਂਦੇ ਹਾਂ ਤੇ ਕੁਝ ਮਾਰੇ ਹੋਏ ਸ਼ਰਮ ਦੇ। ਕਜੋਂਕਿ ਭਾਂਵੇ ਸਭ ਕੋਈ ਹੀ ਸੁਗੰਧੀ ਦਾ ਮੁਸ਼ਤਾਕ ਹੈ, ਤੇ ਚਹੁੰਦਾ ਹੈ ਕਿ ਲਵਿੰਡਰ ਦੀ ਸੀਸੀ ਫੜਕੇ ਸਾਰੀ ਹੀ ਛਿੜਕ ਲਵੇ ਪਰ ਲੱਜਾ ਦੇ ਅਧੀਨ ਹੋਇਆ ਵਿਹ ਇਕਰਾਰ ਕੋਈ ਭੀ ਨਹੀਂ ਕਰਦਾ ਕਿ "ਮੈਨੂੰ ਸੁਗੰਧਿਤ ਪਦਾਰਥਾਂ ਦੇ ਸੁੰਘਣ ਦਾ ਸ਼ੌਕ ਹੈ" ॥

ਭਾਂਵੇ ਇਹ ਇਕ ਛੋਟੀ ਜੇਹੀ ਗੱਲ ਹੈ ਤੇ ਸ਼ਾਯਦ ਏਸ ਕਰਕੇ ਇਹ ਵਿਸ਼ੇਸ਼ (special) ਵਿਚਾਰ ਕਰਨ ਦੀ ਮੁਥਾਜ ਨਾਂ ਹੋਵੇ। ਪਰ ਵਿਦਿਤ ਰਹੇ ਕਿ ਸੁਗੰਧੀ ਵਿਚ ਦੋ ਭਾਂਤ ਦੀ ਸਕਤੀ ਹੁੰਦੀ ਹੈ ਇਕ ਚੰਗੀ ਤੇ ਇਕ ਮੰਦੀ। ਚੰਗੀ ਤੋਂ ਸਾਡੇ ਅੰਦਰ ਪ੍ਰਸੰਨਤਾ ਦੇ ਤਰੰਗ ਉਠਯਾ ਕਰਦੇ ਹਨ ਤੇ ਮੰਦੀ ਤੋਂ ਦੁਖਦਾਈ। ਜੀਕੂੰ ਬਾਜੇ ਦੀਆਂ ਸੁਰਾਂ ਚਾਲ ਦੇ ਅਨੁਕੂਲ ਪ੍ਰਤਿਕੂਲ ਪ੍ਰਭਾਵ ਸਾਡੇ ਚਿੱਤਾਂ ਪੁਰ ਪੌਂਦੀਆਂ ਹਨ ਤੇ ਗਰਮ ਸਰਦ ਰੰਗਾਂ ਤੋਂ ਅਸਾਡੇ ਉਪਰ ਗਰਮ ਸਰਦ ਅਸਰ ਵਾਪਰਿਆ ਕਰਦਾ ਹੈ, ਏਸੇ ਤਰਾਂ ਹੀ ਸੁਗੰਧੀ ਦਾ ਹਾਲ ਸਮਝੋ ਜਿਸ ਕਰਕੇ ਇਸਦੇ ਗੁੜ ਤੱਤ੍ਵ ਦਾ ਨਿਰਣਾ ਤੇ ਅਨਭਉ ਅਵਸਯ ਲੋੜੀਦੇ ਜੋ ਇਸ ਗੱਲ ਦਾ ਮੁਥਾਜ ਹੈ ਕਿ ਅਸੀਂ ਏਸ ਇੰਦ੍ਰੀ ਦੀਆਂ ਅੰਤ੍ਰੀਵੀ ਸ਼ਕਤੀਆਂ ਨੂੰ ਜਗਾਈਏ ਤਾਕਿ ਸਾਡੀ ਖੋਜ ਦਾ ਪੂਰਾ ੨ ਸਿੱਟਾ ਸਾਡੇ ਹਥ ਆ ਸਕੇ।

ਜੇਕਰ(ਇਕੇਰਾਂ)ਦਸ ਹਜਾਰ ਯੂਨਾਨੀ ਸਮੁੰਦਰ ਦੇਖਨ ਪੁਰ ਖੁਸ਼ੀ ਨਾਲ ਬੜੇ ਗਦ ੨ ਹੋਏ ਸਨ ਤਾਂ ਇਹ ਭੀ ਜਰੂਰ ਸੀ ਕਿ ਜਿਸ ਵੇਲੇ ਓਸਦੇ ਕੰਢੇ ਉਤੋਂ ਓਨਾਂ ਦੀਆਂ ਨਾਸਾਂ ਤਾਜੇ ੨ ਦਮ ਨਾਲ ਭਰੀਆਂ ਹੋਸਨ ਤਾਂ ਹੋਰ ਹੀ ਭਾਂਤ ਦਾ ਆਨੰਦੀ ਰਸ ਓਨਾਂ ਅਨਭਉ ਕੀਤਾ ਹੋਊ। ਦੂਰ ੨ ਤਕ ਮਹਕ ਨੂੰ ਵਿਥਾਰਨ ਵਾਲੇ ( Bean-field ) ਲੋਭੀਏ ਦੇ ਖੇਤਾਂ ਦੀ ਮਹਕ ਅਥਵਾ ਪਹਾੜੀ ਉਪਰਲੀ ਝਾੜੀ ਥੱਲੇ ਲਗੇ ਸ਼ਹਦ ਦੇ ਖੱਗੇ ਦੀਆਂ ਲਪਟਾਂ ਘਰੋਂ ਦੂਰ ਬੈਠੇ ਮਲਾਹ ਦੇ ਸਾਮਨੇ ਝੱਟ ਹੀ ਓਸ ਆਪਣੀ ਪੇਂਡੂ ਕੁਟੀਆ ( ਝੌਂਪੜੀ )ਦਾ ਨਕਸ਼ਾ ਬੰਨ ਦਿਖੌਂ-

ਦੀਆਂ ਹਨ, ਜਿਸਨੂੰ ਕਿ ਉਹ ਕਦਾਚਿਤ ਭੀ ਤਯਾਗਨਾ ਨਹੀਂ ਚਾਹਿਆ ਕਰਦਾ ਸੀ। ਅਰੁ ਇਸੇ ਤਰਾਂ ਇਕ ਬੁਢੇ ਆਦਮੀ ਨੂੰ ਪੈਰਾਂ ਥੱਲੇ ਲਿਤੜੇ ਹੋਏ ਘਾਹ ਦੀ ਭਿੰਨੀ ੨ ਖੁਸ਼ਬੂ ਸੱਠ ਸਾਲ ਪਹਿਲੇ ਵਾਲੇ ਬਾਲਪਣ ਦੀਆਂ ਨਵੇਂ ਕੱਟੇ ਘਾਹ ਪੁਰ ਕੌਡੀਆਂ ਖੇਡਨ ਆਦ ਸਾਰੀਆਂ ਰੰਗ ਰਲੀਆਂ ਵਾਲੀਆਂ ਮੌਜਾਂ ਨੂੰ ਜਯੋਂ ਕੀਆਂ ਤਯੋਂ ਯਾਦ ਕਰਾ ਦਿੰਦੀ ਹੈ। ਪਰ ਏਸਤੋਂ ਉਲਟ ਭੈੜੀ ਵਾਸ਼ਨਾਂ [ ਦੁਰਗੰਧੀ ] ਸਾਡੇ ਉਤੇ ਕੈਸਾ ਬੁਰਾ ਅਸਰ ਪਾਇਆ ਕਰਦੀ ਹੈ ਕਿ ਰੋਗ ਦਾ ਭਾਰਾ ਖਤਰਾ ਤੇ ਮੌਤ ਸੰਬੰਧੀ ਮਹਾਂਨ ਘ੍ਰਿਣਾ ਵਾਲਾ ਦ੍ਰਿਸ਼ਯ ਤਥਾ ਮਸਾਨ ਭੂਮੀ ਦਾ ਡਰੌਣਾ ਝਾਕਾ ਇਹ ਸਭ ( ਇਸ ਦੇ ਕਾਰਣ ) ਸਾਡੇ ਸਮੀਪ ਵਰਤੀ ਹੋ ਭਾਸਦੇ ਹਨ।

ਕਵੀਰਾਜ ਸ਼ੈਕਸਪੀਅਰ ਨੇ ਇਹ ਸਭ ਕੁਝ ਹੀ ਬੜੀ ਹਛੀ ਤਰਾਂ ਸਮਝ ਲਿਆ ਸੀ ਅਤੇ ਜਦ ਓਸਨੇ ਅਪਨੇ ਦਿਮਾਗ ਦੇ ਦਰਪਣ ਨੂੰ ਕੁਦਰਤ ਵੱਲ ਉਠਾਕੇ ਤਕਯਾ ਤਾਂ ਹਰ ਇਕ ਵਿੰਦ੍ਰੀ ਦਾ ਝਲਕਾ ਉਸ ਵਿਚ ਜਯੋਂ ਕਾ ਤਯੋਂ ਪ੍ਰਤਿਬਿੰਬਤ ਡਿੱਠਾ। ਸੋ ਇਸੇ ਕਾਰਣ ਓਸਨੇ ਕੁਦਰਤ ਦਾ ਬੁੱਤ ਬੰਨਦਿਆਂ ਹੋਇਆਂ ਓਸਦੇ ਚਿਹਨ ਚਕ੍ਰ ਨੱਕ ਵਿਹੂਨੇ ਨਹੀਂ ਦਿਖਾਏ ਜਿਹਾ ਕਿ ਮਿਸਰੀਆਂ ਨੇ ਓਸਨੂੰ ਇਕ ਅਜੇਹੀ ਅਨੋਖੀ ਨਾਰ ਸਿੰਘਨੀ ( **Sphinx** ) ਇਸਤ੍ਰੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ ਜਿਸਦਾ ਕਿ ਚਿਹਰਾ ਮੁਹਰਾ ਤਾਂ ਤ੍ਰੀਮਤ ਦਾ ਹੈ ਪਰ ਬਾਕੀ ਦਾ ਸ਼ਰੀਰ ਸ਼ੇਰਨੀ ਦਾ। ਇਕ ਹੋਰ ਕਵੀ ਭੀ ਕਦੁਰਤ ਦੀ ਰਚਨਾਂ ਦੇ ਚਮਤਕਾਰ ਦਿਖੌਂਦਾ ਕਠਫੋੜੇ ਪੰਛੀ ਦੀ ਤਸ੍ਵੀਰ ਨੂੰ ਖਿਚਦਾ ਹੋਇਆ ਨਾਸਿਕਾ

ਇੰਦ੍ਰੀ ਦੇ ਮਹੱਤ ਨੂੰ ਐਉਂ ਦਰਸੌਂਦਾ ਹੈ:—

"ਸੁੰਦਰ ਪੁਸ਼ਾਕ ਤੇਰੀ ਬਾਂਕੀ ਵਜ਼ੌਂਤ ਵਾਲੀ,
ਦੂਲਹੇ ਸਮਾਨ ਕਲਗੀ ਸੋਹੇ ਸਿਰੇ ਪੈ ਤੇਰੇ।
ਕਾਰੀ ਗਰੀ ਅਨੂਠੀ ਕੁਦਰਤ ਨੇ ਵਰਤੀ ਕਜਾ ਹੈ,
ਕੁਰਬਾਨ ਨਾਸਿਕਾ ਤੋਂ ਸਦਕੇ ਹਾਂ ਯਾਰ ਮੇਰੇ"।

ਪਰ ਬਿਰਛਾਂ ਨੂੰ ਠੂੰਗ ੨ ਕੀੜਜਾਂ ਲਭਨ ਦੀ ਇਸਦੀ, ਅਦਾ (ਬਾਨ) ਨੂੰ ਤੱਕ ਮੋਈਆਂ ਲਾਸ਼ਾਂ ਖਿੱਚਦਿਆਂ ਹੋਇਆਂ। ਸਿਪਾਹੀਆਂ ਦੇ ਪ੍ਰਥਾਇ ਪੁਰ ਮੁੜ ਇਉਂ ਵੱਲਦਾ ਹੈ:—

"ਸਿਖੀ ਨਹੀਂ ਹੈ ਜਿਨਾਂ ਕ੍ਰੈਦ ਅਜੇ,
ਨਹੀਂ ਫੌਜ ਦਾ ਸਿਖਜਾ ਢਬ ਕੋਈ।
ਭਰਤੀ ਹੋਏ ਅਜੋਕੜੇ ਉਹ ਪੱਠੇ,
ਪਈ ਲੋੜ ਹੋਗਈ ਅਗਾਹਾਂ ਢੋਈ।
ਲਭਨ ਲਗੇ ਜਜੋਂ ਮੁਰਦਿਆਂ ਅਪਨਿਆਂ ਨੂੰ,
ਨਾਲੇ ਫਟੱੜਾਂ ਭੀ ਮਿਲ ਜਾਣ ਜੋਈ।
ਨੱਕ ਵਟੱਦੇ ਝਿਜਕਦੇ ਅਗੇ ਤੁਰਦੇ,
ਯਕੋ ਤਕਜਾਂ ਫਰਜ ਪ੍ਰਾਨ ਮੋਈ"॥

ਇਸ ਤੋਂ ਸਿਵਾਇ ਜਦ ਅਸੀਂ ਪਿੰਡੋਂ ਬਾਹਰ ਇਕ ਮੁਰਦੇ ਦੇ ਦਫ਼ਨ ਲਈ ਪੁੱਟੇ ਟੋਏ ਦੇ ਕੰਢੇ ਖੜੋਤੇ ਵਿਚਾਰ ਕਰੀਏ ਕਿ ਮਨੁੱਖ ਦਾ ਬਲ ਤਥਾ ਇਸਤ੍ਰੀ ਦੀ ਸੁੰਦਰਤਾ ਸਰਬੱਤ ਅਵਸਥਾਂ ਵਿਚ ਕਿਹੜੀ ਗੱਲ ਪੁਰ ਨਿਰਭਰ ਹੈ ਤਾਂ ਕੈਸੇ ਕੁਦਰਤੀ ਤੇ ਅਵਸਜ ਭਾਵੀ ਤੌਰ ਤੇ ਸਾਨੂੰ [ ਸੁਤੇ ਹੀ ] ਪਤਾ ਲਗਦਾ ਹੈ ਕਿ ਇਸ ਗੱਲ ਦਾ ਨਿਰਭਾਰ ਓਸ ਬਾਤ ਪੁਰ ਹੈ ਜਿਹੜੀ ਕਿ ਇਕ ਹਸਮੁਖ ਪੁਰਖਨੇ ਇਕ ਅਪਣੇ

ਮਿਤਰ ਨੂੰ ਇਕੇਰਾਂ ਕਹੀ ਸੀ:—

"ਦੱਸ ਖਾਂ ਦੋਸਤ ! ਕੀਹ ਕੁਝ ਦੇਖਣਾ,
ਫੈਸ਼ਨ ਅਜਬ ਅਦਾਈਂ ਦਾ ?
ਬਸ ਇਕ ਤੂੰਬਾ ਕੰਨ ਟੰਗਾਇਆ,
ਅਤਰ ਅੰਬੀਰ ਲਗਾਈ ਦਾ" ।

ਭਾਂਵੇ ਇਸ ਬਚਨ ਦਾ ਨਿਰੋਲ ਸਰਬੰਧ ਹਾਸੀ ਨਾਲ ਹੀ ਹੈ, ਪਰ ਹੈ ਇਸ ਵਿਚ ਨਿਚੋੜ ਦੀ ਗੱਲ। ਕਯੋਂਕਿ ਜਿਸ ਤੀਵੀਂ ਜਾਂ ਮਰਦ ਨੂੰ ਆਪਨੇ ਆਪ ਨੂੰ ਬਣਾ ਸੁਆਰ ਕੇ ਰਖਣ ਦੀ ਫਿਕਰ ਹੋਊ, ਉਹ ਇਸ ਉਦੇਸ਼ਜ ਦੀ ਸਿੱਧੀ ਲਈ ਹਰਦਮ ਸਾਵਧਾਨ ਰਹੇਗਾ। ਤੇ 'ਉਦਮ ਦਲਿਦਰ ਦਾ ਨਾਸ', ਕਹਿੰਦੇ ਹੀ ਹਨ, ਸੋ ਉਦਮ ਪ੍ਰਾਇਣ ਆਦਮੀ ਅਵਸਜ ਹੀ ਬਲੀ ਹੋਵੇਗਾ ਤੇ ਤੀਵੀਂ ਸੁੰਦਰ। ਉਦਮ ਦੇ ਕਾਰਣ ਕੀਹ ਪੁਰਖ ਤੇ ਕੀਹ ਤੀਵੀਂ, ਦੋਹਾਂ ਵਿਚ ਹੀ ਚੁਸਤੀ ਚਲਾਕੀ ਆਇਆ ਕਰਦੀ ਹੈ ਤੇ ਚਸਤ ਚਲਾਕ ਮਰਦ ਨੂੰ ਹੀ ਬਲੀ ਕਹਿੰਦੇ ਹਨ ਅਰੁ ਐਸੀ ਤ੍ਰੀਮਤ ਨੂੰ ਸੁੰਦ੍ਰ। ਇਕ ਸਮੇਂ ਇਕ ਥੀਏਟਰ ( ਤਮਾਸ਼ਾ ਘਰ ) ਵਿਚ ਸੁਪਨੇ ਵਿਖੇ ਉਠ ਤੁਰਨ ਵਾਲੀ ਖੇਡ ( somnambulism ) ਵੇਖਦਿਆਂ ਹੋਇਆਂ ਧਬੱਕ ਪ੍ਰਾਪਤ ( CONSCIENCE STRIKEN ) ਆਤਮਾ ਵਾਲੀ ਅਪ੍ਰਾਧਨ ਤੀਂਵੀ ਦੇ ਦੁਖ ਨੇ ਦਰਸ਼ਕਾਂ ਦੇ ਕਲੇਜਿਆਂ ਨੂੰ ਕਿਡਾ ਭਾਵ੍ਹਾ ਉਛਾਲਾ ਦੇ ਦਿੱਤਾ ਸੀ ਜਦ ਕਿ ਉਹ ਇਸਤ੍ਰੀ ਅਪਣਿਆਂ ਗੋਰਿਆਂ ੨ ਕੋਮਲ ਤੇ ਨਾਜ਼ਕ ਹੱਥਾਂ ਨੂੰ ਅਪਣੇ ਪਜ਼ਾਰੇ ਦੇ ਲਹੂ ਨਾਲ ਆਤਮਾਂ ਗੰਦੀ ਕਰਨ ਵਾਲੇ ਸਮਝਕੇ ਮਹਾਂਨ

ਦੁਖ ਤਥਾ ਪ੍ਰਸ਼ਾਨੀ ਨਾਲ ਤੱਕਦੀ ਹੋਈ ਇਉਂ ਬਲੀ ਸੀ:-

"ਪਾਪੀ ਹੱਥੋਂ ਕੀਹ ਦਾਗ ਚਾਹ ਲਾਇਆ ਜੇ,
ਮੇਰੀ ਆਤਮਾ ਗੰਦੀ ਕਰਾ ਸਿੱਟੀ।
ਨਿਜ ਹੋਣਿਓ ਲਹੂ ਲਿਬਾੜਿਓ ਓਇ,
ਬਾੜੇ ਪਿਛੇ ਲਗ ਮੈਂਡੜੀ ਮੱਤ ਫਿੱਟੀ।
ਜਿਹੜੀ ਸੁੱਘਦੀ ਸੁਗੰਧੀ ਸਾਂ ਨਾਲ ਬਾੜੇ,
ਪਾ ਦਿੱਤੀ ਜੇ ਅੱਜ ਕੀਹ ਖ਼ੂਨ ਛਿੱਟੀ।
ਲੇਖ ਕਰਣੀਆਂ ਅਪਣੀਆਂ ਲਿਖੀਆਂ ਸਿਰ,
ਬੁਕ ਭਰ ਕੀਹ ਦਿੱਤੀ ਜੇ ਪਾਂ ਮਿਟੀ ॥੧॥
ਛੋਟੇ ੨ ਮੈਂ ਪਜਾਰ ਦੀ ਤੁਸਾਂ ਤਾਂਈ,
ਕੋਮਲ ੨ ਹਾਇ ਜਾਣਕੇ ਚੁੰਮ ਦੀ ਸਾਂ।
ਫੁਲ ਖਿੜੇ ਜਾਂ ਸੀਸੀ ਗੁਲਾਬ ਸੰਦੀ,
ਵਿਚੋਂ ਸਦਾ ਤੁਹਾਡੜੇ ਸੁੰਘ ਦੀ ਸਾਂ।
ਹਾਇ ੨ ਵੈਰੀਓ ਵੈਰ ਕੀਹ ਤੁਸਾਂ ਲੀਤਾ,
ਤੂੰਬੇ ਅਤਰ ਲਈ ਤੁਸਾਂ ਤੋਂ ਤੁੰਬਦੀ ਸਾਂ।
ਹਾਇ ਛੁਟ ਗਏ ਅਗਰ ਤੇ ਤਗਰ ਚੰਦਨ,
ਸੁੰਘਾਂ ਸੁੰਘ ਮੈਂ ਜਿਨਾਂ ਨੂੰ ਝੂੰਮਦੀ ਸਾਂ"॥੨॥

ਚਿਰ ਕਾਲ ਦੇ ਵਾਂਢੇ ਗਏ ਪਤੀ ਦੇ ਬਿਰਹੋਂ ਮੁਠੀ ਇਕ ਹੋਰ ਤੀਵੀਂ ਗੁਲਾਬ ਫੁੱਲ ਦੇ ਸਰਨਾਮੀ ਪਤੀ ਦੀ ਚਿਤਵਨੀ ਵਿਚ ਫੁੱਲ ਨੂੰ ਹੱਥ ਵਿਚ ਲੈ ਬੋਲਦੀ ਹੈ:-

"ਕੇਹਾ ਅਨੂਠਾ ਰਸ ਹੈ ਭਰਯਾ,
ਏਸ ਨਾਉਂ ਦੇ ਵਿਚ ਅਣੀ।

ਜਾਦੂ ਹੈ ਜਾਂ ਟੂਨਾ ਅੜੀਏ,
ਅਥਵਾ ਤਿੱਖੀ ਤੀਰ ਅਣਾ।
'ਆਬ ਗੁੱਲ' ਨੇ ਕੋਹਿਆ ਮੈਨੂੰ,
ਲੂੰ ਲੂੰ ਵਿਚ ਥਰਨਾਟ ਫਿਰੇ।
ਮਹਕ ਗੁਲਾਬੀ ਫੁਲ ਸਖੀ ਕਜੋਂ,
ਰਹਿੰਦੀ ਮੈਥੋਂ ਪਰੇ ਪਰੇ॥੧॥
ਸੋਹਣਾ ਸੁੰਦਰ ਹੋਰ ਨ ਐਸਾ,
ਹੈਗਾ ਕੋਈ ਫੁਲ ਲਲੀ।
ਮੇਰੀ ਜਾਂਨ ਏਸ ਦੇ ਪਿਛੇ ਪਜਾਰੀ,
ਦਿਸੇ ਚਲੀ ਕਲੀ।
ਰਹਾਂ ਨਾਂ ਮੈਂ ਮੈਂ ਵਿਚ "ਨਾਮ" ਰਹੇ,
ਕਾਈ ਹੋਰ ਨ ਗੱਲ ਭਲੀ।"
ਤਿਗ ਚੁਫਾਲ ਮੂਰਛਾ ਖਾਧੀ,
ਦੰਦਾਂ ਪਾਲ ਝਪੀਲ ਮਿਲੀ॥੨॥

ਇਸ ਵੈਰਾਗਨ ਦੀ ਦ੍ਰਿਸ਼ਟੀ ਵਿਚ ਗੁਲਾਬ ਦੇ ਫੁੱਲ ਦੀ ਉਦਾਰ ਸੂਰਤ ਤਥਾ ਸੁੰਦਰ ਰੰਗ ਦੀ ਅਪੇਖਯਾ ਏਸ ਦੀ ਮਿੱਠੀ ੨ ਸੁਗੰਧੀ ਦੀ ਅਧਿਕ ਕਦਰ ਹੈ, ਜਿਸ ਦੀ ਖਾਤਰ ਹੀ ਇਸ ਫੁੱਲ ਦਾ ਨਾਮ ਸੰਸਾਰ ਵਿੱਚ ਮਾਨੋਂ ਪ੍ਰਸਿਧ ਹੋ ਰਿਹਾ ਹੈ। ਅਤੇ ਇਸ ਮਹਕ ਭਰੇ ਫੁੱਲ ਨਾਲ ਅਪਣੇ ਪਜਾਰੇ ਪ੍ਰਾਣ ਪਤੀ ਦਾ ਮੁਕਾਬਲਾ ਕਰਨ ਵਿਚ ਨਾਸਾਂ ਥਾਣੀਂ ਅੰਦਰ ਗਈ ਖੁਸ਼ਬੂ ਨੇ ਕੈਸਾ ਅਜਬ ਪ੍ਰਭਾਵ ਓਸਦੇ ਚਿੱਤ ਪੁਰ ਪਾਇਆ, ਕਿ ਅੱਖਾਂ ਅਗੇ ਅੰਧਾਲੀ ਆ ਗਈ ਤੇ ਧੜਕਦੇ ਜਿਗਰੇ ਵਾਲੀ ਓਹ ਮੂਰਛਿਤ ਹੋ ਝਟ ਧਰਤੀ ਤੇ ਪਟਕ

ਪਈ। ਕੁਝ ਚਿਰ ਪਿਛੋਂ ਗਸ਼ ਖੁੱਲੀ ਤਾਂ ਪਰਵਾਰੋਂ ਮੁੜੇ ਰੋਗੀ ਤਰਾਂ ਮੁੜ ਉਠਕੇ ਬੋਲੀ।

ਬਚਨ ਤਾਂ ਓਸਦਾ ਸਾਰਾ ਦਾ ਸਾਰਾ ਹੀ ਪੜ੍ਹਨ ਦੇ ਲੈਕ ਹੈ ਤਾਕਿ ਜਿਸ ਰਸ ਨੂੰ ਓਸਨੇ ਅਨਭਉ ਕੀਤਾ ਹੈ ਓਸਦੇ ਕੁਝ ਅਸਰ ਤੋਂ ਤੁਸੀਂ ਭੀ ਕੁਛ ਜਾਣੂੰ ਹੋ ਸਕੋ, ਵਿਸ਼ੇਸ਼ ਕਰਕੇ ਇਹ ਗੱਲ ਅੰਦਰ ਰਖਕੇ ਕਿ ਜਦ ਓਸਨੇ ਅਪਣੇ ਪ੍ਰਾਣ ਪਤੀ ਦਾ ਅਜੇਹਾ ਗਹਿਰਾ ਬ੍ਰਿਤ ਬੰਨਨ ਵਿੱਚ ਐਡਾ ਕਮਾਲ ਕਰ ਦਿਖਾਲਿਆ। ਜੇਕਰ ਸਾਖਜਾਤ ਹੀ ਓਹ ਬਿਰਹੋਂ ਦੀ ਕੈਦੋਂ ਇਸਨੂੰ ਛੁਡੌਨ ਖਾਤਰ ਸਨਮੁਖ ਆਨ ਖੜੌਂਦਾ ਤਾਂ ਐਸੀ ਬਿਹੋਸ਼ੀ ਦੀ ਨੀਂਦੋ ਜਾਗਕੇ ਪਤਾ ਨਹੀਂ ਓਹ ਕੀਕੁਨ ਆਪਣਾ ਹਾਲ ਵਞਾਉਂਦੀ–ਪਰ ਵਰਤਮਾਨ ਦਸ਼ਾ ਪੁਰ ਹੌਕਾ ਭਰਦੀ ਹੋਈ ਓਹ ਐਉਂ ਤ੍ਰਭਕੀ ਬੋਲਦੀ ਹੈ।

"ਗੰਦੀ ਪੌਣ ਭਰੀ ਜਿਸ ਅੰਦਰ,
ਮੂਲ ਨਰੋਈ ਨਾਂ ਆਵੇ।
ਘੱਤ ਅਜੇਹੇ ਭੋਰੇ ਦੇ ਵਿਚ,
ਜਾਲਮ ਬਿਰਹੋਂ ਸਤਾਵੇ।
ਸੰਘੀ ਘੁੱਟ ਕੁਠਨਾਂ ਚਾਹੇ,
ਰਹਮ ਰਵਾਲ ਨ ਖਾਵੇ।
ਪਿਯ ਪਿਆਰਾ ਕਦ ਆਵੇ ?
ਇਹ ਤਾਂ ਪਹਿਲੇ ਮਾਰ ਮੁਕਾਵੇ।
ਕਬਨੀਂਦੋਂ ਜਾਗੇ ਜਣੌਂ ਕੀਹ ਮੈਂ,
ਜਾਗ ਉਠੀ ਹਾਂ ਛੇਤੀ ?

ਘ੍ਰਿਣਿਤ (ਦੁਰਗੰਧੀ) ਕੇਹੀ ਆ ਆ,
ਨਾਸ ਸੁਗੰਧ ਵੰਞੇਂਦੀ ।
ਜਿਗਰਾ ਫਟੇ ਚਿਰਾਏ ਕਾਲਜਾ,
ਚੀਕੂੰ ਚੀਕੂੰ ਕਰਦਾ ।
ਜੀਕੂੰ ਔੜ ਲਗੀ ਧਰ ਸੁੱਕੀ,
ਪਰ ਕੋਈ ਪੈਰ ਨਾਂ ਧਰਦਾ ।
ਸੁਣ ੨ ਚੀਕਾਂ ਚਿੱਤ ਦੁਖੀ ਦੀਆਂ,
ਲੋਕੀਂ ਹੋਣ ਬਉਰਾਣੇ ।
ਹਾਇ ! ਜਾਗ ! ਕਜੇਂ ਆਵੇਂ ਨੇੜੇ,
ਮੇਰੀ ਮੱਤ ਰੰਞਾਣੇਂ ॥ ”

ਮਹਾਂ ਕਵੀ ਸ਼ੈਕਸਪੀਅਰ ਦੇ ਨਾਟਕ ਵਿਚੋਂ ਇਸੇ ਹੀ ਪੱਖ ਦੀ ਪੁਸ੍ਰੀ ਖਾਤਰ ਮੈਂ ਦੋ ਉਦਾਹਰਣ ਹੋਰ ਦਿੰਦਾ ਹਾਂ–ਇਕ ਤਾਂ ਲੀਅਰ ਪਾਤਿਸਾਹ ਦਾ ਉਸ ਟਿਕਾਣੇ ਦਾ ਪ੍ਰਸੰਗ ਹੈ ਜਿਥੇ ਕਿ ਕਾਮਾਤੁਰ ਹੋਏ ਓਸਨੇ ਕਾਮਕਲਾ ਦੇ ਉਪ੍ਰੰਤ ਅਚਾਨਕ ਹੀ ਅਪਣੇ ਸੰਕਲਪਾਂ ਦੇ ਗੰਦੇ ਬੇਗ [HATEFUL CURRENT ] ਨੂੰ ਰੋਕਨ ਖਾਤਰ ਇਉਂ ਪ੍ਰਬਲ ਲੋੜ ਪ੍ਰਗਟ ਕੀਤੀ ਕਿ “ਹੇ ਭਲੇ ਕੰਮਪਊਂਡਰ ਮੈਨੂੰ ਔਂਸ ਭਰ [ ਕੁਝ ] ਕਸਤੂਰੀ [ ਵਗੈਰਾ ] ਦੇਹ, ਜਿਸ ਨਾਲ ਮੇਰੇ ਵਿਚਾਰ [ IMAGIN ATION ] ਸੁਖ ਦਾਈ ਬਨਜਾਣ” ।

ਤੇ ਦੂਜਾ ਉਦਾਹਰਣ ਸਭਨਾਂ ਨਾਲੋਂ ਹੀ ਬੜਾ ਸੁੰਦਰ ਹੈ ਜੋ “ਬਾਰ੍ਹਵੀਂ ਰਾਤ” ਨਾਮੇ ਸਿਰ ਲੇਖਦੇ ਅਰੰਭ ਵਿਚ ਹੀ ਹੈ ਜਿਥੇ ਡਯੂਕ ਨੇ ਬਾਜਾ ਸੁਣਦਿਆਂ ਹੋਇਆਂ ਇਸ ਤਰਾਂ ਨਾਲ ਬਚਨ ਕੀਤਾ ਸੀ:–

"ਓਹੀ ਗੀਤ ਮੁੜ ੨ ਕੇ ( ਗਾਓ ),
ਘਾਇਲ ਕਰਣ ਵਲਾ ਇਹ।
ਕੰਨ ਮੇਰੇ ਨੂੰ ਮੋਹਣ ਹਾਰਾ,
ਪਜਾਰਾ ਲਗਨ ਵਾਲਾ ਇਹ।
ਪੌਣ ਸੁਗੰਧ ਲਿਆ ਬਿਥਰਾਵੇ,
ਇਸ਼ਕ ਪੇਚਿ ਦੀ ਦੱਖਣ ਦਾਓਂ।
ਠਾਰ ਦਿਮਾਗ ਦਏ ਇਹ ਤ੍ਰੀਕੂੰ,
( ਤਾਂਤੇ ਮੁੜ ੨ ਏਹੀ ਗਾਓ )" ॥

ਇਨਾਂ ਸਤਰਾਂ ਵਿਚ ਫਿਲਸਫਾਨਾ ਦ੍ਰਿਸ਼ਟੀ ਨਾਲ ਨਾਸਿਕਾ ਤਥਾ ਕੰਨ ਇੰਦ੍ਰੇ ਦਾ ਇਕੋ ਲੜੀ ਵਿਚ ਹੀ ਪ੍ਰੋਚੇ ਹੋਣਾ ਸਹੀ ਹੈ, ਹਾਲਾਂ ਕਿ ਬਾਜੇ ਦੀ ਧੁਨੀ ਤੱਥਾ ਸੁਗੰਧੀ ਦੇ ਪ੍ਰਵੇਸ਼ ਹੋਣ ਦੇ ਮਾਰਗ ਵਖੋ ਵਖੀ ਭੀ ਹਨ। ਪਰ ਇਹ ਅੰਤਰੀਵ ( LINK ) ਲੜੀ ਜਿਹੜੀ ਕਿ ਸ਼ਬਦ [ SOUND ] ਤਥਾ ਸੁਗੰਧ ( SMELL ) ਨੂੰ ਆਪੋ ਵਿਚ ਜੋੜਦੀ ਹੈ ਦੋਹਰੀ ਤਰਾਂ ਦੀ ਹੈ। ਉਪ੍ਰੋਕ੍ਤ ਬਚਨ ਵਿਚ ਕਵੀਰਾਜ ਨੇ ਸਬਦ-ਗ੍ਰਾਹੀ ਕੰਨ ਤਥਾ ਗੰਧ-ਗ੍ਰਾਹੀ ਨਾਸਿਕਾਂ ਨੂੰ ਵਿਚੋਲੀ ਪੌਣ ਦੇ ਦੁਆਰੇ ਮਿਲਾਇਆ ਹੈ। ਪਰ ਕੀਹ ਉਸਨੇ ਤੇ ਕੀਹ ਦੂਸਰ ਕਵੀਆਂ ਨੇ ਬਚਨ ਬਿਲਾਸ ਅਥਵਾ ਰਾਗ ਅਲਾਪ ਤਥਾ ਸੁਗੰਧੀ ਵਿਸਥਾਰ ( EMISSION OF FRAGRANCE ) ਨੂੰ ਪਹਲੂ ਬਪਹਲੂ [ SIDE BY SIDE ] ਰਖਣ ਵਿਚ ਕੋਈ ਭੁਲ ਨਹੀਂ ਕੀਤੀ। ਤੇ ਮੇਰੇ ਖਯਾਲ ਵਿਚ ਸਾਰੇ ਦੇਸਾਂ ਦਿਆਂ ਕਵੀਸ਼ਰਾਂ

ਹੀ ਫੁੱਲ ਦੀ ਬਾਸ਼ਨਾ ਨੂੰ ਇਸਦਾ ਸਾਂਸ ਕਰਕੇ ਉਚਾਰ੍ਯਾ ਹੈ ਅਰੁ ਸਾਸ ਹੀ ਸ਼ਬਦ ਹੈ ਕਯੋਂਕਿ ਸਾਂਸ ਦੀ ਟੱਕਰ ਤੋਂ ਹੀ ਸ਼ਬਦ ਉਤਪੰਨ ਹੋਇਆ ਕਰਦਾ ਹੈ ; ਇਹ ਗੱਲ ਬੇਕਨ ਸਾਹਬ ਨੂੰ ਮਲੂਮ ਸੀ ਕਯੋਂਕਿ ਜਦੋਂ ਓਸਨੇ "ਔਫ਼ ਗਾਰਡ੍ਰ-ਨਜ਼" ਨਾਮੀ ਲੇਖ ਲਿਖ੍ਯਾ ਸੀ ਤਾਂ ਓਸਨੇ ਆਪਣੇ ਪਾਠਕਾਂ ਨੂੰ ਇਹ ਆਖ੍ਯਾ ਸੀ ਕਿ "ਹਵਾ ਦੇ ਅੰਦਰ ਫੁੱਲਾਂ ਦੀ ਸਾਂਸ ਡਾਢੀ ਹੀ ਮਿੱਠੀ ਲਗਦੀ ਹੈ ਤੇ ਇਹ ਸੰਗੀਤਿਕ ਤਤਾਲ ਦੀ ਨ੍ਯਾਈਂ ਲਹਰਾਇਆ ਕਰਦਾ ਹੈ":—

ਇਸ ਕਥਨ ਵਿਚ ਲੇਖਕ ਜੀ ਨੇ ਮਾਨੋਂ ਲਪਟਾਂ ਸੁਗੰਧੀ ਦੀਆਂ ਪਸਾਰਦੇ ਹੋਏ ਸਹਜ ਭਾਵੀ ( FREE GROW ING ) ਫੂਲ ਨੂੰ ਆਕਾਸ ਮੰਡਲ ਵਿਚ ਗੌਣ ਹਾਰੀ ਪਿੰਜਰਯੋਂ ਆਜ਼ਾਦ ਬੁਲਬੁਲ ਦੀ ਤਰਾਂ ਨਿਰੂਪਣ ਕਰਕੇ ਏਨਾਂ ਦੋਹਾਂ ਦੀ ( ਸ਼ਬਦ ਤਥਾ ਸੁਗੰਧ ਦੀ ) ਤੁਲਨਾਂ ਦਿਖਾਲੀ ਹੈ। ਇਸੇ ਹੀ ਭਾਵ ਪੁਰ ਜੇ ਉਕ੍ਤ ਸਿਧਾਂਤ ਨੂੰ ਪਲਟੀਏ ਤਾਂ ਕਵੀਸ਼ਰਾਂ ਨੇ ਸੁੰਦ੍ਰ ਇਸਤ੍ਰੀਆਂ ਦੇ ਨਰੋਏ ਦਮ (HEALTHFULL BREATH) ਨੂੰ ਸੁਗੰਧਿਤ ਪੌਣ ਸਮਾਨ ਨਿਰੂਪਣ ਕਰਨਾ ਪਸਿੰਦ ਰਖ੍ਯਾ ਹੈ। ਕਯੋਂਕਿ ਸ੍ਵਾਸ ਤੋਂ ਉਤਪੰਨ ਹੋਏ ਵਾਯਵੀ ( ਹਵਾਈ ) ਬੇਗ ( AIRIAL WAVE ) ਤਥਾ ਸ਼ਬਦ ਦੀ ਸਿਧੀ ਵਿਖੇ ਸੁਭਾ ਵਿਕੀ ਹੀ ਤੁਲਨਾਂ ਪ੍ਰਵਾਣਿਤ ਹੈ, ਅਰ ਜਿਸ ਤੋਂ ਜਾਗ੍ਰਤ ਭਾਵ ਵਾਲੀ ਬਚਨ ਬਿਲਾਸ ਸੰਪੰਨ ਜ਼ਿੰਦਗੀ ( VOCAL LIFE ਦੀ ਵਿਸ਼ੇਸ਼ ਕਰਕੇ ਸਾਬਤ ਇਹ ਹੇਰਾ ਫੇਰੀ ਲਗ ਪਗ ਝਟ ਹੀ ਆਨ ਵਾਪਰਿਆ ਕਰਦੀ ਹੈ ਜਿਸਨੂੰ ਸਬਦ ਯਾ ਸੰਗੀਤ ਪ੍ਰਿਪੂਰਿਤ ( FRAUGHT ) ਦਸ਼ਾ ਵਿਚੋਂ ਸੁਗੰਧਿਤ ਦਮ ਦੇ

ਭਾਵ ਵਿਚ ਹੋ ਭਾਸਨਾ ਕਿਹਾ ਜਾਂਦਾ ਹੈ ਸ਼ਬਦ ਤਥਾ ਸੁਗੰਧੀਦੇ ਸਮਕਾਲ ਉਤਪੱਤੀ ਸੰਬੰਧੀ ਏਨਾਂ ਦੇ ਪਰਸਪਰ ਵਾਸਤੇ ਨੂੰ ਸਮਝੋਨ ਖਾਤਰ ਸ਼ਾਇਦ ਅਜੇਹਾ ਹੋਰ ਕੋਈ ਬਚਨ ਨਹੀਂ ਹੋਵੇਗਾ, ਜੈਸਾਕਿ ਨਿਮਿਨ ਲਿਖਿਤ ਪ੍ਰਸਿਧ ਵਾਕ ਹੈ। ਜਿਸ ਵਿਚ ਇਕ ਪ੍ਰੇਮੀ ਪੁਰਖ ਅਪਣੀ ਪਜਾਰ ਪਾਤ੍ਰ ਇਸਤ੍ਰੀ ਨੂੰ ਸੁੱਤੀ ਪਈ ਘੁਰਾੜ ਮਾਰਦੀ ਨੂੰ ਦੇਖ ਕੇ ਗਦਗਦ ਹੋਇਆ ਐਉਂ ਬੋਲਜਾ ਹੈ:-

"ਘਰ ਮੇਰਾ ਕਿਹਾ ਮਹਕ ਰਿਹਾ ਹੈ,
ਪਜਾਰੀ ਕੇਰੇ ਸਾਸ ਸਿਉਂ" ॥

ਕਵੀਰਾਜ ਦਾ ਇਕ ਹੋਰ ਸਾਰੇ ਦਾ ਸਾਰਾ ਬੜਾ ਮਨੋ-ਹਰ ਬਚਨ ਮੈਂ ਅਗੇ ਦੱਸਾਂਗਾ ਜਿਸ ਵਿਚ ਉਸਨੇ ਬੜੀ ਉਤ-ਮਤਾ ਨਾਲ ਅੱਖ,ਨਾਸਾਂ ਤਥਾ ਕੰਨ ਨੂੰ ਇਕ ਤਾਰ ਤਣਿਆ ਹੈ ਤੇ ਹਰ ਇਕ ਨੂੰ ਐਉਂ ਦਿਖਾਲਿਆ ਹੈ ਜੀਕੂੰ ਕਿ ਬਾਜਾ ਘਰ ਵਿੱਚ ਸਾਜ ਬਾਜ ਹੁੰਦੇ ਹਨ ਤੇ ਵਾਰੋ ਵਾਰੀ ਸੁਰਾਂ ਅਲਾਪਦੇ ਹਨ ਅਰ ਓੜਕ ਨੂੰ ਇਕ ਰੂਪ ਵਿਚ ਆਨਕੇ ਬਸ ਹੋ ਜਾਂਦੇ ਹਨ। ਇਸ ਸਮੇਂ ਬੜਾ ਅਨੂਠਾ ਰੰਗ ਸਾਡੇ ਸਾਮਨੇ ਖਿੜਿਆ ਕਰਦਾ ਹੈ, ਤੇ ਫੇਰ ਸੁਗੰਧੀ ਦੀ ਮਹਕਾਰ ਅਰੁ ਮੁੜ ਸਬਦ ਦੀ ਧੁਨੀ ਅਤੇ ਉਪ੍ਰੰਤ ਮੁੜਕੇ ਰੰਗ ਬਾਣੀ ਹੀ ਅਸੀਂ ਸਬਦ ਤਥਾ ਸੁਗੰਧ ਵੱਲ ਮੋੜਾ ਖਾ ਆਇਆ ਕਰਦੇ ਹਾਂ:-

"ਰੌਂਘਨ ਹਾਰੀ ਇਸ਼ਕ ਪੇਚਾਂ ਨੀਂ,
ਜਾਹ ਛਿੱਟੇ ਮੂੰਹ ਤੇਰੇ।
ਮਿੱਠੀ ਚੋਰ! ਚੁਰਾਈ ਕਿਥੋਂ,
( ਦੱਸ ਸਾਮੁਨੇ ਮੇਰੇ ) ?

ਮਿਠੀ ਮਿਠੀ ਖੁਸ਼ਬੂ ਚੁਰਾਕੇ,
ਪਜਾਰੀ ਕੇਰੇ ਦਮ ਤੋਂ।
ਪੇਂਦੀ ਹੈਂ ਤੂੰ ਫਬ ਫਬ ਕੀਕੂੰ,
( ਨਿੱਡਰ ਹੋਕੇ ) ਗ਼ਮ ਤੋਂ ।
ਮੁਸ਼ਕਲ ਵਿਚ ਫਸਾਵਨ ਖਾਤਰ,
ਗਲੁ ਕੂਲੀ ਦੇ ਉੱਤੇ।
ਚਿੱਟਾ ਦਾਗ ਤੇਰੇ ਜੋ ਹੈ—ਉਸ,
ਕੀਤਾ ਕੰਮ ਕਸੁੱਤੇ ।
ਪਜਾਰੀ ਮੇਰੀ ਦੀਆਂ ਨਾੜਾਂ ਅੰਦਰ,
ਫਿੱਕਾ ਪਨ ਵਰਤਾਇਆ।
ਤਾਣ ਸ਼ਰਮ ਦੇ ਜੀਕੂੰ ਲੋਹੂ,
ਪਾਣੀ ਰੰਗ ਵਟਾਇਆ॥ ੨ ॥
ਤੇਰੇ ਹੱਥਾਂ ਖਾਤਰ ਪਜਾਰੀ,
ਝੂਰ ਰਿਹਾ ਹਾਂ ਲਿੱਲੀ !
ਸੋਇਆ ਕੋਮਲ ਵਾਲ ਖਿਚ ਲਏ,
ਕਰੀ ਬੜੀ ਅਟਖਿੱਲੀ ।
ਕੰਡਿਆਂ ਉਤੇ ਸਹਿਮ ਖੜੋਤਾ,
ਫੁੱਲ ਗੁਲਾਬ ਵਿਚਾਰਾ ।
ਮਾਲ ਵੰਦਾਅ ਮਲਨ ਹੱਥ ਸਾਰੇ,
ਚੱਲੇ ਮੂਲ ਨ ਚਾਰਾ॥ ੩॥
ਗੱਲ੍ਹ ਗੁਲਾਬੀ ਕੁਆਰੀ ਵਾਕੂੰ,
ਸ਼ਰਮ ਨਾਲ ਸ਼ਰਮੀਲੀ ।
ਇਕ ਲਾਲ ਤੇ ਦੂਈ ਨਿਰਾਸਾ,

ਸਾਬ ਸੁਪੇਦੀ ( ਪੀਲੀ ) ।

ਨਾਂ ਚਿੱਟੀ ਤੇ ਲਾਲ, ਤੀਸਰੀ,
ਦੋਨੋ ਟੰਗ ਨਸਾਏ ।
ਮਾਲ ਧਾੜੇ ਦਾ ਦਮ ਪਜਾਰੀ ਦਾ,
ਉਪਰ ਮਿਲਜਾ ਜਾਏ ॥ ੪ ॥
ਸ਼ਰਮ ਨਿਰਾਸਾ ਨੱਸ ਗਈ,
ਜਾਂ ਮਾਲ ਅਨੋਖਾ ਮਿਲਿਆ ।
ਆਫਰ ਤੁਰੀ ਹੰਕਾਰਨ ਹੋਈਓਂ,
ਕੀਹ ਹੋਇਆ ਦਿਲ ਖਿਲਿਆ ।
ਇਸ਼ਕ ਪੇਚਾਂ ਕਰ ਮਾਨ ਨ ਐਡਾ,
ਵਧ ੨ ਪੈਂਨੀਂ ਹੈਂ ਅਗੇ ।
ਚੋਰੀ ਸੰਦਾ ਬਦਲਾ ਬਣਕੇ,
ਘੁੰਨ ਖਾਣ ਨੂੰ ਲਗੇ ॥ ੫ ॥
ਖਾ ਅੰਦਰ ਹੀ ਅੰਦਰ ਤੈਨੂੰ,
ਥੋਥਾ ਚਾਹ ਬਣਾਊ ।
ਥਾਂ ਨ ਥਿੱਤਾ ਰਹਿਣ ਦਿਊ,
ਸਿਰ ਓੜਕ ਅਲਖ ਮੁਕਾਊ ।
ਡਿੱਠੇ ਫੁੱਲ ਬੜੇ ਮੈਂ ਜਗ ਵਿੱਚ,
ਇਹੋ ਜਿਹਾ ਨਹੀਂ ਤਕਜਾ ।
ਮੇਰੀ ਪਜਾਰੀ ਕੇਰੀ ਚੋਰੀ,
ਕਰਦੇ ਜੋ ਨਹੀਂ ਬਕਜਾ ॥ ੬ ॥
ਮਿਠੀ ੨ ਸੂਗੰਧ ਚੁਰਾਈ,
ਨਾਲੇ ਰੰਗ ਛਬੀਲਾ ।

ਇਉਂ ਉਸ ਸੁੰਦ੍ਰਤਾ ਠਗ ਸੋਹਣਾ,
ਬਣ ਮੁਝ ਚੁਭਦਾ ਤੀਲਾ॥ " ॥ ੭ ॥

ਯਹੂਦੀ ਕਵੀਸ਼ਰਾਂ ਤਥਾ ਧਾਰਮਿਕ ਭਾਵਾਂ ਪੂਰ ਲੇਖ ਲਿਖਨ ਹਾਰਿਆਂ ਦੇ ਮਤ ਵਿਚ ਸ਼ਬਦ ਤਥਾ ਸੁਗੰਧ ਦਾ ਇਕ ਸਰੂਪੀ ਮੇਲ ਹੈ ਅਰ ਏਹ ਸਿਧਾਂਤ ਹੀ ਓਨਾਂ ਨੇ ਅਪਣੀਆਂ ਰਚਨਾਂ ਤਥਾ ਲੇਖਾਂ ਵਿਚ ਵਰਨਣ ਕੀਤਾ ਹੈ। ਮਜ਼ਹਬ ਦੀ ਆੜੋਂ ਪਰਬਾਹਰੇ ਵਰਤਨ ਵਾਲੇ ਵਿਭੇਦਲੇਰ ਸੁਭਾਵਦੇਸਰਬ ਅੰਗੀਏ ( Ethic Writers ) ਲੇਖਕ ਹਨ, ਉਹ ਉਪ੍ਰੋਕਤ ਕਵੀਸਰਾਂ ਤਥਾ ਲੇਖਕਾਂ ਦੀ ਬ੍ਰੋਬਰੀ ਨਹੀਂ ਕਰ ਸਕਦੇ। ਪਰ ਸਾਡੇ ਲਈ ਤਾਂ ਪੂਰੀ ੨ ਤਰਾਂ ਓਨਾਂ ਨਾਲ ਹਮਦਰਦੀ ਪਾਲਨਾ ( ਸਮ ਖਯਾਲੀ ਵਰਤਨਾ ) ਹੈ ਹੀ ਔਖੀ ਗੱਲ। ਨਿਰਸੰਦੇਹ ਅਸੀਂ ਇਹ ਮੰਨ ਸਕਦੇ ਹਾਂ ਕਿ ਪੂਰਬ ਕਾਲ ਵਿਖੇ, ਜਦੋਂ ਕਿ ਅਜ ਕੱਲ ਦੇ ਮੁਕਾਬਲੇ ਵਿਚ ਜਿਨਾਂ ਨੂੰ ਵਿਚਾਰ ਸ਼ੀਲ ਪੁਰਖਾਂ ਦੇ ਉਦੇਸਜ ਦੇ ਪ੍ਰਗਟ ਕਰਣ ਹਾਰੇ ਸਮਝਿਆ ਜਾਂਦਾ ਸੀ, ਯਹੂਦੀ ਲੋਗ ਸੁਭਾਵ ਭੂਤ ਤੇ ਹੀ ਧੁਖੌਣ ਹਾਰੀ ਸੁਗੰਧੀ ਨੂੰ ਪ੍ਰਾਥਨਾਂ ਰੂਪ ਸਮਝਿਆ ਕਰਦੇ ਸਨ, ਤੇ ਓਨਾਂ ਨੂੰ ਐਉਂ ਪ੍ਰਤੀਤ ਹੋਇਆ ਕਰਦਾ ਸੀ ਕਿ ਜਦੋਂ ਪੂਜਾ ਦੀ ਥਾਂ ( The alter ) ਤੋਂ ਇਸਦਾ ਧੂੰਆਂ ਉਠਦਾ ਹੈ ਤਾਂ ਮਾਨੋਂ ਮਹੰਤ ਦੇ ਉਪਦੇਸ਼ ਦੀ ਧੁਨੀ ਦੇ ਰਸਤੇ ਲੋਕਾਂ ਨੇ ਜੋ ਅਪਣਿਆਂ ਅਪ੍ਰਾਧਾਂ ਦਾ ਚੁਪਚਾਪੀ ਵਿਚ ਇਕਰਾਰ ਕੀਤਾ ਹੈ, ਉਹ ਮਾਫ਼ੀ ਦੀਆਂ ਪ੍ਰਾਰਥਨਾਂ ਕਰਦਾ ਹੋਇਆ ਇਸ ਧੂੰਏ ਦੀ ਰਾਹੀਂ ਭਗਵੰਤ ਦੇ ਦਰਬਾਰ ਵਿਚ ਪੁਚਾਇਆ ਜਾਂਦਾ। ਹੈ ਇਸ ਰਸਤੇ, ਮਹਾਂਨ ਅੰਨਿਆਂ

ਤਥਾ ਬੋਲਿਆਂ ਨੂੰ ਭੀ ਸਰਬ ਸਮੁਦਾਦੀ ਪ੍ਰਾਰਥਨਾਂ ਦੇ ਅਤ੍ਰ-ਸਰ ਪ੍ਰਾਪਤ ਕਰੈਣ ਦਾ ਇਕ ਹੋਰ ਲਾਭ ਪਹੁੰਚਦਾ ਤਕਜਾ-ਗਿਆ ਹੈ, ਜਿਸਦੀ ਕਿ ਅਜਕੱਲ ਦੀ ਅਸਾਡੀ ਨਿਰਗੰਧ (Incenseless) ਪੂਜਾ ਤੋ ਕਦਾਚਿਤ ਆਸ ਨਹੀਂ ਹੋ ਸਕਦੀ ॥

ਇਸਤੋਂ ਵਧਕੇ ਇਹ ਗੱਲ ਭੀ ਮੰਨੀ ਪ੍ਰਮੰਨੀ ਪ੍ਰਤੀਤ ਹੁੰਦੀ ਹੈ ਕਿ ਯਹੂਦੀਆਂ ਲੋਕਾਂ ਦਾ ਸਬਦ ਤਥਾ ਸੁਗੰਧੀ ਨੂੰ ਇਕ ਸਮਾਨ (Identified) ਮੰਨਣਾਂ ਜੁਗਤੀ ਤੋਂ ਰਹਿਤ ਨਹੀਂ, ਕਯੋਂਕਿ ਹਛੀ ਤਰਾ ਨਿਰਣਾ ਕਰਕੇ ਓਨਾਂ ਬਾਅਜ਼ੀਆਂ ੨ ( ਕਈਆਂ , ਸੁਗੰਧੀਆਂ ਨੂੰ ਤਾਂ ਸਰਬ ਦੇਸ਼ੀ ਪ੍ਰਾਰਥਨਾਂ ਦੇ ਐਨ ਤੁੱਲ ਥਾਪਿਆ ਹੈ ਤੇ ਬਾਜ਼ੀਆਂ ( ਕਈ ) ਐਸੀਆਂ ਜੋ ਅਪ੍ਰਵਾਣ ਹਨ ਤੇ ਭਗਵੰਤ ਦੇ ਘਰ ਉਨਾਂ ਦੀ ਕਬੂਲੀ ਨਹੀਂ ਪੈਂਦੀ ਅਤੇ ਕੋਈ ਐਹੋ ਜੇਹੀਆਂ ਭੀ ਮੰਨੀਆਂ ਹਨ ਜਿਨਾਂ ਦੇ ਵਰਤਨ ਵਿਚ ਪਰਮਾਤਮਾਂ ਦੀ ਕ੍ਰੋਪੀ ਹੁੰਦੀ ਹੈ ਤੇ ਓਨਾਂ ਦੇ ਵਰਤਨ ਵਾਲਾ ਕਾਫਰ। ਘਟ ਤੋਂ ਘਟ ਪਹਿਲੀ ਦਲੀਲ ਦੀ ਸਿਧੀ ਵਾਸਤੇ ਤਾਂ ਇਹ ਪਰਮਾਣ ਪਰੱਤਖ ਹੈ ਕਿ ਜਦ ਹਜ਼ਰਤ ਨੂਹ ਨੇ ਸੁਗੰਧ ਧੁਖਾਈ ਅਰਥਾਤ (Burnt Offering) ਅਰਪਣ ਕੀਤੀ ਤਾਂ ਓਸਨੇ ਅੰਗੀਕਾਰ ਕੀਤੀ, ਜਿਹਾ ਕਿ ਬਚਨ ਹੈ "ਪਰਮਾਤਮਾ ਨੇ ਮਨੋਹਰ ਸੁਗੰਧੀ ਨੂੰ ਸੁੰਘਜਾ" ॥ ਜਿਸ ਵੇਲੇ ਕੋਰਾਹ( Korah) ਦੀ ਬਗਾਵਤ ( Rebellian ) ਦੇ ਉਪ੍ਰੰਤ ਲੋਕ ਆਪੋ ਵਿਚ ਕਾਨਾਫੂਸੀਆਂ ਕਰ ਰਹੇ ਸਨ ਤਾਂ ਮੂਸਾ ਸਾਂਈ ਦੀ ਆਗਜਾ ਨਾਲ ਹਾਰੂੰ ਬਾਦਸ਼ਾਹ ਨੇ ਧੂਪਦਾਨ ( Cens

er ) ਵਿਚ ਅੱਗ ਪਾਕੇ ਪਵਿਤ੍ਰ ਸੁਗੰਧੀਆਂ ਵਾਲਾ ਧੂਪ ਧੁਖਾ ਦਿੱਤਾ ਤੇ ਇਸੇ ਬਿਧੀ ਨਾਲ ਹੀ ਲੋਕਾਂ ਨੂੰ ਬਹੁ ਸਿਰ ਕਰ ਬਿਠਾਲਿਆ। ਕਿੰਗ ਡੇਵਿਡ ਨੇ ਐਸੀ ਸੁਗੰਧੀ ਦੇ ਪ੍ਰਾਰਥਨਾਂ ਮਈ ਸੁਭਾਵ ਨੂੰ ਐਡੀ ਦ੍ਰਿੜ੍ਹਤਾ ਨਾਲ ਅਨਭਉ ਕੀਤਾ ਸੀ ਕਿ ਓਸਨੇ ਇਸਦੀ ਬਾਬਤ ਕਥਨ ਕੀਤਾ ਹੈ ਕਿ ਪ੍ਰਾਰਥਨਾਂ ਨਾਲੋਂ ਏਸ ਵਿਚ ਬਹੁਤ ਵਧਕੇ ਸਫ਼ਾਈ ਹੈ, ਹਾਲਾਂਕਿ ਹੈ ਇਹ ਇਸ ਪ੍ਰਾਰਥਨਾਂ ਦੀ ਚਿੰਨ ਮਾਤ੍ਰ। ਜਿਹਾ ਕਿ:– "ਹੇ ਪਰਮਾਤਮਾ ਮੇਰੀ ਪ੍ਰਾਰਥਨਾਂ ਸੁਗੰਧੀ ਦੇ ਰੂਪ ਵਿਚ ਤੇਰੇ ਹਜ਼ੂਰ ਵਿਖੇ ਪ੍ਰਵਾਨ ਹੋਵੇ"। ਜਦ ਸੂਜੈ ਇਕ ਪੈਗੰਬਰ ਨੇ ਓਸ ਚਿਰਕਾਲ ਦੇ ਸਮਜ ਦਾ ਜ਼ਿਕਰ ਕਰਦਿਆਂ ਹੋਇਆਂ ਜਦੋਂ ਕਿ ( Gentiles ) ਯਹੂਦੀ-ਤੋਂ ਦੂਜੀਆਂ ਕੌਮਾਂ ਨੂੰ ਭੀ ਕਰਤਾਰ ਦੀ ਅਰਾਧਨਾ ਕਰਣੀ ਪ੍ਰਵਾਨ ਸੀ, ਭਾਂਵੇ ਤਦੋਂ ਧੂਪ ਆਦਿ ਸੁਗੰਧੀਆਂ ਦਾ ਧੁਖੌਨਾਂ ਮਜ਼ਹਬੀ ਪੂਜਾ ਦਾ ਕੋਈ ਆਵਸ਼ਕ ਅੰਗ ਤਾਂ ਨਹੀਂ ਸੀ, ਪਰ ਇਸਦੀ ਬਾਬਤ ਉਦਾਹਰਣ ਤਦ ਦੇ ਭੀ ਐਸੇ ਮਿਲਦੇ ਹਨ ਜਿਨਾਂ ਤੋਂ ਇਹ ਸਪਸ਼੍ਰ ਪ੍ਰਤੀਤ ਹੁੰਦਾ ਹੈ ਕਿ ਮਾਨੋਂ ਇਹ ਸਾਧਨ ( ਧੂਪ ਧੁਖਾਨਾ ) ਪ੍ਰਾਰਥਨਾਂ ਦੀ ਸਾਮਰਤਖ ਤੇ ਵਿਸ਼ੇਸ਼ ਕਰਕੇ ਪ੍ਰਵਾਣ ਭੂਤ ਇਕ ਸਾਰ ( ਹਮ ਪਾਇਆ ) ਵਸਤੂ ਹੈ। ਇਸੇ ਪ੍ਰਥਾਇ ਸਾਖਯਾਤ ਈਸ੍ਵਰੀ ਬਚਨ ਹੈ ਕਿ "ਹਰ ਟਿਕਾਣੇ ਜੋ ਸੁਗੰਧੀ ਮੇਰੇ ਨਾਮ ਪਰ ਅਰਪਣ ਹੋਵੇਗੀ" ਵਿਸ਼ੇਸ਼ ਕਰਕੇ ਉਹ ਮੇਰੇ ਹੀ ਅਰਥ ਪ੍ਰਵਾਨ ਕੀਤੀ ਜਾਵੇਗੀ ਅਤੇ ਇਸੇ ਤਰਾਂ ਹੀ ਜਦ ਰੀਤਾਂ ਰਸਮਾਂ ਦਾ ਰਾਜਸੀ ਵਤੀਰਾ ਭੀ ਜੋ ਮਾਨੋਂ ਮੰਗਲ ਮੁਬਕ ਮੰਨਜਾ ਜਾਂਦਾ ਸੀ, ਤੇ ਓਸ

ਪੁਰਾਣੇ ਜ਼ਮਾਨੇ ਵਿਖੇ ਇਵੇ ਹੀ ਪ੍ਰਧਾਨਤਾ ਰਖਦਾ ਸੀ ਸੋ ਸਮਾਂ ਪਾਕੇ ਝੱਟ ਹੀ ਲੋਪ ਹੋਗਿਆ ਪਰ ਇਸਤੇ ਭੀ ਜਾਨ (John) ਨਾਮੀ ਸੰਤ ਨੇ ਸ੍ਵਰਗੀ ਮੰਦਿਰ ਦੀ ਸੇਵਾ ਦੇ ਬਾਰੇ ਵਿਚ ਵਰਨਣ ਕਰਦਿਆਂ ਇਸਤੋਂ ਇਹ ਭਾਵ ਨਿਕਾਲਿਆ ਹੈ॥

"ਪਹਿਲ ਪਹਿਲੇ ਜਦ ਸੱਤ ਫਰਿਸ਼ਤਿਆਂ ਨੇ (Seven angels) ਅਪਣੇ ੨ ਬਾਜੇ (ਨਗਾਰੇ) ਬਜਾਏ ਤਾਂ" ਇਕ ਹੋਰ ਫਰਿਸ਼ਤੇਨੇ ਜਿਸਦੇ ਹੱਥ ਵਿਚ ਸੁਨਹਰੀ ਧੂਪਦਾਨ ਸੀ ਆਨਕੇ, ਤਖਤ ਦੇ ਸਨਮੁਖ ਸੁਨਹਰੀ ਪੂਜਾ ਸਥਾਨ (Golden altar) ਪੁਰ ਸਮੂਹ ਸੰਤਾਂ ਦੀ ਪ੍ਰਾਰਥਨਾਂ ਸਮੇਤ ਬਹੁਤ ਸਾਰੀ ਸੁਗੰਧੀ ਨੂੰ ਧੁਖਾਇਆ। ਅਤੇ ਸੰਤ ਜਨਾਂ ਦੀਆਂ ਬੇਨਤੀਆਂ ਸਮੇਤ ਉਸ ਧੂਪ ਦਾ ਧੂੰਆਂ ਉਕ੍ਤ ਫਰਿਸ਼ਤੇ ਦੇ ਹੱਥ ਵਿਚੋਂ ਭਗਵੰਤ ਦੇ ਸਨਮੁਖ ਜਾਂ ਪ੍ਰਾਪਤ ਹੋਇਆ (ASCENDED UP BEFORE GOD) ਇਥੇ ਅਸਾਨੂੰ ਭਗਵੰਤ ਦੀ ਸਰਬਦੇਸੀ ਪੂਜਾ (Homage) ਸੰਬੰਧੀ ਪਰਮ ਉਤਮ ਪ੍ਰਵਾਣਿਤ ਨੁਕਤਾ ਹੱਥ ਔਂਦਾ ਹੈ ਕਿ "ਬਹੁਤ ਸਾਰੀ ਸੁਗੰਧੀ" ਦੇ ਧੂੰਏਂ ਨਾਲ ਉਠਕੇ ਸਮੂਹ ਸੰਤ ਜਨਾਂ ਦੀਆਂ ਬੇਨਤੀਆਂ ਮਾਨੋਂ ਦ੍ਰਿਸਜ ਤਥਾ ਅਦ੍ਰਿਸਜ ਰੂਪ ਵਿਚ ਇਕ ਮਿਕ ਹੋਕੇ ਉਸ ਸਰਬ ਸ਼ਕਤੀ ਮਾਨ ਜਗਤ ਪਿਤਾ ਦੀ ਦਿਜਾਲੁਤਾ ਨਮਿਤ ਫਰਜਾਦ ਕਰ ਰਹੀਆਂ ਹਨ; ਭਾਵ ਇਹ ਕਿ ਧੂਏਂ ਦੀ ਦ੍ਰਿਸ਼ ਮਾਨ ਹਵਾੜ ਤਥਾ ਲੋਬਤ ਦੀ ਆਵਾਜ਼ ਅਰ ਅਦ੍ਰਿਸਜਮਾਨ ਸੁਗੰਧੀ ਤਥਾ ਕੰਨਾਂ ਦੀ ਗੀਮ ਤੋ ਪਾਰ ਅਵਾਜ ਦੀ ਧੁਨੀ ਆਪਸ ਵਿਚ ਮਿਲਕੇ ਇਕ ਹਾਰ-ਦਿਕ ਭਾਵ ਨਾਲ ਓਸ ਭਗਵੰਤ ਦੇ ਦਰਬਾਰ ਵਿਚ ਪਹੁੰਚ-

ਦੀਆਂ ਹਨ ॥

ਯਹੂਦੀਆਂ ਦੇ ਵਿਚਾਰ ਮੂਜਬ ਇਸ ਤ [illegible] ਕਲਪਨਾਂ ਦੀ ਗੰਢ ਭੀ ਓਹਨਾਂ ਦੇ ਅੰਦਰ ਇਕ ਬਝੀ ਹੋਈ ਹੈ ਕਿ ਨਿਰਗੰਧ ਧੂਮ ਵਾਲੇ ਧੂਪਾਂ ਤੋਂ ਨਾਂ ਤਾਂ ਕੁਝ ਲਾਭ ਹੀ ਪ੍ਰਾਪਤ ਹੁੰਦਾ ਹੈ ਤੇ ਨਾਂ ਹੀ ਉਹ ਧਾਰਮਿਕ ਕੋਟੀ ਵਿਚ ਆ ਸਕਦੇ ਹਨ ਅਰਥਾਤ ਅਧਰਮ(Unlawful)ਰੂਪ ਹਨ, ਅਰ ਓਹਨਾਂ ਦੇ ਰਸਤੇ ਕੋਈ ਪ੍ਰਾਰਥਨਾਂ ਕਬੂਲ ਨਹੀਂ ਹੋ ਸਕਦੀ। ਇਹ ਭੀ ਓਹਨਾਂ ਦਾ ਪੱਕਾ ਵਿਸ਼੍ਵਾਸ ਹੈ ਕਿ ਪ੍ਰਮਾਤਮਾਂ ਨੇ ਓਹਨਾਂ ਨੂੰ ਇਹ ਸੂਚਨਾਂ ਦੇ ਰਖੀ ਹੋਈ ਹੈ ਕਿ ਜੇਕਰ ਉਹ ਓਸਦੇ ਮਾਰਗ ਤੋਂ ਵਿਰੁਧ ਤੁਰੇ ਤਾਂ ਭਾਵੇਂ ਓਨਾਂ ਦੀ ਪੂਜਾ ਵਿਚ ਸੁਗੰਧਿਤ ਧੂਪਾਂ ਭੀ ਕਜੋਂ ਨਾਂ ਵਰਤੀਆਂ ਜਾਣ ਉਹ ਓਹਨਾਂ ਦੀ ਸੁਗੰਧੀ ਦੇ ਸਾਰ ਨੂੰ ਕਦਾਚਿਤ ਭੀ ਗ੍ਰਹਣ ਨਹੀਂ ਕਰੇਗਾ। ਅਰ ਇਵੇ ਹੀ ਜੇਕਰ ਉਹ ਓਸ ਦੀ ਆਗਜਾ ਨੂੰ ਨਹੀਂ ਮੰਨਨ ਗੇ ਤਾਂ ਓਹਨਾਂ ਦੀਆਂ ਸ੍ਰੇਸ਼ਟ ਭਾਵੀ ਸਭਾਵਾਂ ਵਿਚ ਅਰਪਣ ਕੀਤੀਆਂ ਸੁਗੰਧਿਤ ਭੇਟਾਂ ਨੂੰ ਉਹ ਅੰਗੀਕਾਰ ਨਹੀਂ ਕਰੇਗਾ ਕਜੋਂਕਿ ਐਸੀਆਂ ਸੁਗੰਧੀਆਂ ਨੂੰ ਓਸਨੇ ਅਪਣੇ ਵਾਸਤੇ ਘ੍ਰਿਣਿਤ ਰੂਪ (Abomination) ਥਾਪ ਰਖਿਆ ਹੈ। ਇਨਾਂ ਬਚਨਾਂ ਵਿਚ ਜੋ ਉਦਾਹਰਣ ਦਿਤੇ ਗਏ ਹਨ ਨਿਰਸੰਦੇਹ ਏਹਨਾਂ ਤੋਂ ਨਿਸਚੇ ਹੁੰਦਾ ਹੈ ਕਿ ਨਿਰ-ਗੰਧ ਧੂਮ ਅਥਵਾ ਖੁਸ਼ਬੂ ਤੋਂ ਰਹਿਤ ਧੂਪ ਧੁਖਾਨਾ ਦੂਖਿਤ ਧੂਪ ਧੁਖਾਨ ਦੀ ਅਪੇਖਜਾ ਅਧਿਕ ਨਿਖਿਧ ਹੈ। ਤੇ ਇਸ ਬਾਤ ਵਿਚ ਸ਼ੰਸਾ ਕਰਣ ਦਾ ਅਉਸਰ ਭੀ ਘੱਟ ਹੀ ਮਿਲ ਸਕੇਗਾ ਹੈ ਜਿਥੇ ਕਿ ਪੂਜਾ ਸਥਾਨ (ਅਨੁਸ਼ਠਾਨ Alter)

ਦੀ ਖ਼ਾਤਰ ਸਾਖਯਾਤ ਭਗਵੰਤ ਦੀ ਆਗਯਾ ਹੀ ਐਸੀ ਹੈ ਕਿ ਭਾਰੀ ਤਕੜਾਈ ਵਰਤੀ ਜਾਵੇ। ਅਰ ਜਿਥੇ ਭੇਟਾ ਅੰਗੀਕਾਰਣੀ ਤਥਾ ਪ੍ਰਾਰਥਨਾਂ ( ਬੰਦਗੀ Prayer ) ਦਾ ਉਦਾਰ ਉਤਰ ਸ੍ਰਜੇ ਭਗਵੰਤ ਦੇ, ਸੁਗੰਧਿਤ ਦ੍ਰੱਬ ਦੇ, ਰਸ ਲੈਣ ( ਸੁੰਘਨ ) ਪੁਰ ਨਿਰਭਰ ਦਸਯਾ ਗਿਆ ਹੈ; ਉਥੇ ਸਤਕਾਰ ਹੀਣ ( Dishonored ) ਤਥਾ ਮਖੌਲ ਬਾਜੀ ਨਾਲ ਕੀਤੀ ਹੋਈ ਮੂਲੋਂ ਹੀ ਨਿਰ ਧੂਪ ਪ੍ਰਾਰਥਨਾ ਦੀ ਅਪੇਖਯਾ ਓਹ ਪ੍ਰਾਰਥਨਾਂ ਮਹਾਂਨ ਵਿਰੁਧ ਸਮਝੀ ਜਾਵੇਗੀ ਜਿਸ ਵਿਚ ਕਿ ਧੂਪ ਦਾਨ ਤਥਾ ਪੂਜਾ ਸਥਾਨ ਪੁਰ ਧੁਖਾਈਆਂ ਸੁਗੰਧੀਆਂ ਤੋਂ ਵਿਰੁਧ ਭਾਂਤ ਦੀ ਧੂਪ ਦਾ ਧੂੰਆਂ ਉਠੇ॥

ਮੇਰੇ ਖ਼ਯਾਲ ਵਿਚ ਜੇਕਰ ਅਚਨਚੇਤ ਯਾ ਸਾਧਾਰਣ ਵਤੀਰੇ ਮੂਜਬ ਧੂਪ ਵਿਚ ( ਬਿਨ ਵਿਚਾਰਯਾਂ ) ਕੋਈ ਭੈੜੀ ਵਸਤੂ ਮਿਲ ਗਈ ਹੋਵੇ ਤਾਂ ਜਿਸ ਵੇਲੇ ਓਹ ਮੰਦਿਰ ਦੇ ਅੰਦਰ ਧੁਖਾਈ ਜਾਵੇ, ਤਾਂ ਸੁਗੰਧਤ ਧੂੰਏ ਦੀ ਬਜਾਇ ਜੋ ਦੁਖਿਤ ਹਵਾੜ ਉਠੇ ਫੈਲਰੇਗੀ ਓਸ ਨਾਲ ਪ੍ਰਸਤਸ਼ ( ਪ੍ਰਾਰਥਨਾਂ ) ਕਰਣ ਹਾਰਿਆਂ ਦੇ ਕਲੇਜਿਆਂ ਪੁਰ ਐਸਾ ਧਬੱਕ ਵਜੇਗਾ ਕਿ ਮਾਨੋਂ ਅਸੀਰ ਬਾਦ ਦੇਣ ਦੀ ਬਜਾਇ ਮਹੰਤ ( Priest ) ਨੇ ਉਲਟਾ ਸ੍ਰਾਪ ਦੇ ਦਿੱਤਾ ਹੈ।

ਮੈਂ ਇਸ ਬਾਬਤ ਨਹੀਂ ਕਹਿ ਸਕਦਾ ਕਿ ਇਸੇ ਤਰਾਂ ਦਾ ਖ਼ਯਾਲ ਭਵਿਖਯਤ ਸੂਚਕ ਉਦਾਹਰਣਾਂ ( Ominous References ) ਵਿਚ ਏਸਲਈ ਪ੍ਰਗਟ ਕਰ ਰਖਯਾ ਹੋਵੇ ਕਿ ਪ੍ਰਾਰਥਨਾਂ ਮਈ ਵਤੀਰੇ ਨੂੰ ਗੜ ਬੜ ਵਿਚ ਪਾ ਦੇਣ ਖ਼ਾਤਰ ਅਧਿਕਾਰੀ ਭੌਂਦਲ ਕੇ ਰਹੇ ਤੇ ਪ੍ਰਵਾਣਿਤ ਸਮਿਗ੍ਰੀ

ਵਿਖੇ ਕੁਛ ਉਲ ਜਲੂਲ ਹੋਰ ਪਦਾਰਥ ਕੁਝ ਨਾਂ ਧਸ ਸਕੇ। ਦੈਵੀ ਕ੍ਰੋਪੀ ( Divine Wrath ) ਦਾ ਫਲ ਰੂਪ ਦੋਜ਼ਕੀ ਅੱਗ ਦਾ ਧੂਆਂ ਆਦ ਨੀਉਟੈਸਟੇਮੈਂਟ ਦੀ ਅੰਤਲੀ Apocalypse ) ਵਿਚ ਅਕਸਰ ਵੇਰਾਂ ਵਰਨਣ ਕੀਤੇ ਦ੍ਰਿਸ਼ਟ ਔਨ ਦਾ ਅਭਿਪ੍ਰਾਇ ਕੇਵਲ ਏਹੋ ਹੀ ਪ੍ਰਤੀਤ ਹੁੰਦਾ ਹੈ॥ ਗੰਧਕ ਆਦਿ ਪਦਾਰਥਾਂ ਵਿਚ ਝੱਟ ਹੀ ਉਡਜਾਣ ਵਾਲਾ ਮਾਦਾ ਮੌਜੂਦ ਹੁੰਦਾ ਹੈ, ਇਨਾਂ ਸਾੜਨ ਹਾਰਿਆਂ ਤੇ ਭੜਕ ਉਠਨ ਵਾਲਿਆਂ ਪਦਾਰਥਾਂ ਦਾ ਧੂਆਂ ਜਿਤਾਕੂ ਘ੍ਰਿਣਾ ਪੈਦਾ ਕਰਣ ਵਾਲਾ ਹੁੰਦਾ ਹੈ ਉਤਾ ਹੀ ਇਹ ਸਤਯਾਨਾਸੀ ਭੀ ਹੁੰਦਾ ਹੈ। ਇਸ ਭਾਂਤ ਦੀ ਸ੍ਰੇਣੀ ਦਿਆਂ ਪਦਾਰਥਾਂ ਵਿਚੋਂ ਹੋਰ ਜੋ ਇਸੇ ਹੀ ਪ੍ਰਕਾਰ ਦੀਆਂ ਵਸਤੂਆਂ ਸੰਸਾਰ ਵਿਚ ਪ੍ਰਗਟ ਹਨ ਓਹਨਾਂ ਵਿਚਾਲੇ ਇਕ ਭੈੜੀਆਂ ਦੂਹਾਂ ਤੋਂ ਉਤਪੰਨ ਹੋਨ ਵਾਲਾ ਦੁਖ ਭੀ ਹੁੰਦਾ ਹੈ, ਜਿਸ ਪੁਰ ਸਪਸ਼੍ਰ ਤਰਾਂ ਨਾਲ ਰੌਸ਼-ਨੀ ਪਾਵਨ ਦਾ ਆਮ ਤੌਰ ਤੇ ਸਜਾਂਣਿਆਂ ਨੇ ਜਤਨ ਨਹੀਂ ਕੀਤਾ। ਅਰ ਮੈਂ ਭੀ ਇਸ ਸਮੇਂ ਓਸ ਦੇ ਵਰਨਣ ਕਰਣ ਦੀ ਲੋੜ ਨਾਂ ਸਮਝਕੇ ਓਸ ਤੋਂ ਉਪ੍ਰਾਮ ਹੀ ਹੁੰਦਾ ਹਾਂ। ਤੇ ਮੁਕਦੀ ਗੱਲ ਇਹ ਦੱਸਦਾ ਹਾਂ ਕਿ ਯਹੂਦੀਆਂ ਨੇ ਬਹੁਤ ਕਰਕੇ ਸਰਬ ਲੋਕਾਂ ਦੇ ਪ੍ਰਵਾਣ ਕੀਤੇ ਹੋਏ, ਹਿਤ ਦਾ ਕਾਰਣ ਤਥਾ ਅਧਿਕ ਪ੍ਰਭਾਵ ਸ਼ਾਲੀ (ਅਸਰਦਾਰ) ਵਿਸ੍ਵਾਸਾਂ ਪੁਰ ਹੀ ਦ੍ਰਿੜ੍ਹ ਰਹਿਣ ਤੇ ਕੇਵਲ ਸੰਕੋਚ ਰਖਣਾ ਹੈ ਜਿਹੜੇ ਕਿ ਇਸ ਪ੍ਰਕਾਰ ਦੀ ਸੁਗੰਧੀ ਸੇਵਨ ਵੱਲ ਅਸਾਨੂੰ ਪ੍ਰੇਰਦੇਹਨ ਜਿਸ ਵਿਚ ਸੁਸਥਤਾ, ਸੁਖ ਤਥਾ ਆਨੰਦੀ ਜੀਵਨ ਇਸਥਿਰ ਹੋਵੇ, ਅਤੇ ਐਸੀਆਂ ਬੂਆਂ ਵਲੋਂ ਅਸਾਨੂੰ ਉਹ ਹੋੜਦੇ ਹੋਨ ਜਿਨ੍ਹਾਂ ਦਾ ਫਲ ਰੋਗ,

ਦੁਖ ਤਥਾ ਮੌਤ ਹੋਵੇ ॥

ਲੌ ਹੁਣ ਮੈਂ ਨੱਕ ਦਾ ਪ੍ਰਸੰਗ ਸਮਾਪਤ ਕਰਣ ਤੋਂ ਪਹਿਲੇ ਇਕ ਗੱਲ ਤੇ ਜੋਰ ਦਿੰਦਾ ਹਾਂ ਕਿ ਭਾਵੇਂ ਅਸੀਂ ਉੱਤਰ ਦਿਸ਼ਾ ਵਾਸੀ, ਅੰਗ੍ਰੇਜ਼ ਸਰਦ ਲਹੂ ਵਾਲੇ ਹਾਂ ਤੇ ਸਾਡਾ ਸੁਭਾਵ ਭੀ ਠੰਢਾ ਹੈ ਜਿਸ ਕਰਕੇ ਅਸਾਂ ਵਾਸਤੇ ਇਹ ਗੰਧ ਦ੍ਰਬਜ ਕੋਈ ਐਸੇ ਵਿਸ਼ੇਸ਼ ਦੁਖ ਸੁਖ ਦਾ ਕਾਰਣ ਨਹੀਂ ਹਨ, ਪਰ ਤਦ ਭੀ ਅਸਾਨੂੰ ਇਸ ਪ੍ਰਕਾਰ ਦੇ ਪਦਾਰਥਾਂ ( ਦ੍ਰਬਜਾਂ ) ਤੋਂ ਅਧਿਕ ਪ੍ਰਭਾਵ ਗ੍ਰਾਹੀ ( MORE SENSITIVE ) ਕੌਮਾਂ ਨਾਲ ਹਮਦਰਦੀ ਪਾਲਨੀ ਚਾਹੀਦੀ ਹੈ ਅਰਥਾਤ ਉਨਾਂ ਲੋਕਾਂ ਨਾਲ ਸਹਮਤ ਹੋਣਾ ਚਾਹੀਦਾ ਹੈ ਜਿਹੜੇ ਕਿ ਏਨਾਂ ਗੰਧ ਦ੍ਰਬਜਾਂ ਤੋਂ ਵਧ ਤੋਂ ਵਧ ਸੁਖ ਤਥਾ ਦੁਖ ਦਾ ਅਨਭਉ ਕਰਦੇ ਹਨ। ਅਤੇ ਇਹ ਭੀ ਚੇਤੇ ਰਖਨ ਵਾਲੀ ਗੱਲ ਹੈ ਕਿ ਬਾਈ-ਬਲ ਸ੍ਰਜੋ ਆਦਿ ਤੋਂ ਲੈਕੇ ਅੰਤ ਪ੍ਰਜੰਤ ਐਸਿਆਂ ਬੇਅੰਤ ਉਘੇ ਸ਼ਬਦਾਂ ਨਾਲ ਕੁੱਟ ੨ ਕੇ ਭਰੀ ਹੋਈ ਹੈ ਜਿਹੜੇ ਕਿ ਸਜਨ ਪੁਰਖਾਂ ਤਥਾ ਪਦਾਰਥਾਂ ਬਾਬਤ ਕੁਝ ਕਥਨ ਕਰਨ ਲਈ ਕੇਵਲ ਸੁਗੰਧਿਤ ਪਦਾਰਥਾਂ ਤੋਂ ਹੀ ਲਏ ਗਏ ਹਨ। ਭਾਵ ਇਹ ਕਿ ਮਹਾਂ ਪੁਰਖਾਂ ਤਥਾ ਮਹਾਂ ਪ੍ਰਭਾਵੀ ਪਦਾਰਥਾਂ ਦੀ ਉਪਮਾਂ ਵਿਸੇਸ਼ ਕਰਕੇ ਸੁਗੰਧਿਤ ਪਦਾਰਥਾਂ ਨਾਲ ਹੀ ਸਨਾ-ਤਨ ਕਾਲ ਤੋਂ ਹੁੰਦੀ ਚਲੀ ਆਈ ਹੈ।

ਪ੍ਰਾਚੀਨ ਸਮਜਾਂ ਦਿਆ ਬਜੁਰਗਾਂ ਤਥਾ ਯਹੂਦੀ ਲੋਕਾਂ ਨੇ ਜੋ ਕੰਮ ਕੀਤੇ ਹਨ ਓਹ ਸਾਡੀ ਖਾਤਰ ਸਨ ਤੇ ਸਾਰਿਆਂ ਜ਼ਮਾ-ਨਿਆਂ ਲਈ ਸਨ। ਜਿਹੜੀਆਂ ਸੁਗੰਧੀਆਂ ਤਥਾ ਪਵਿੱਤ੍ਰ ਭੇਟਾਂ ਓਹਨਾਂ ਨੇ ਅਲੰਕਾਰੀ ਚਿੰਨਾਂ ਦੇ ਰੂਪ ਵਿਚ IN SYMBOLS

ਅਰਪਨ ਕੀਤੀਆਂ ਸਨ ਓਹ ਅਸਾਨੂੰ ਸਾਖਸ਼ਾਤ ਰੂਪਾਂ ਵਿਚ ਅਰਪਣ ਕਰਣ ਵਾਸਤੇ ਪ੍ਰਾਪਤ ਹਨ। ਅਰ ਜੇਹੜੇ ਦਰਗਾਹੇ ਪੁਜੇ ਹੋਏ ਰੱਬ ਦੇ ਸਿੰਘਾਸਨ ਦੇ ਆਲੇ ਦੁਆਲੇ ਸਦੀਵਕਾਲ ਬੈਠੇ ਰਹਿਨ ਵਾਲੇ ਸਾਰੀਆਂ ਕੌਮਾਂ, ਘਰਾਣਿਆਂ, ਤੇ ਭਿੰਨ ੨ ਜ਼ਬਾਨਾਂ ਬੋਲਨ ਹਾਰਿਆਂ ਲੋਕਾਂ ਦੀਆਂ ਫਰਜਾਦਾਂ (ਪ੍ਰਾਰਥਨਾਂ) ਪੁਚਾਨੇ ਹਾਰੇ (REPRESENTATIVE) ਅਸਾਡੇ ਪ੍ਰਤਿਨਿਧ ਮੁਖੀਏ ਓਸ ਦਰਬਾਰ ਵਿਚ ਮੌਜੂਦ ਹਨ, ਜੇਕਰ ਸੰਤ ਜਨਾਂ ਵਾਕਰ ਓਹ ਸਾਰੇ ਦੇ ਸਾਰੇ ਹੀ ਇਕ ਹੱਥ ਵਿੱਚ ਰਬਾਬ ਤੇ ਦੂਏ ਵਿਚ ਸੁਗੰਧੀਆਂ ਦੇ ਭਰੇ ਹੋਏ ਸੁਨਹਰੀ ਪਾਤ੍ਰ ਫੜ ਲੈਣ ਤਾਂ ਅਨੰਤ ਗੁਣਾਂ ਦਰਜਾ ਓਨਾਂ ਦਾ ਉੱਚਾ ਹੋ ਜਾਵੇ ਤੇ ਉਹ ਸਾਡੇ ਲਈ ਭੀ ਮਹਾਂਨ ਹਿਤਕਾਰੀ ਸਾਬਤ ਹੋਣ।

## (੪) ਰਸਨਾਂ

ਸ੍ਵਾਦ ਲੈਣ ਵਾਲੀ ਇੰਦ੍ਰੀ ਆਮ ਤੌਰ ਤੇ ਵਾਕ ਇੰਦ੍ਰੀ ਦੀ ਪ੍ਰਜਾਇ ਵਾਚੀ (SYNONYMOUS) ਅਰਥਾਤ ਸਮਭਾਵ ਬੋਧਕ ਮੰਨੀ ਗਈ ਹੈ, ਪਰ ਅਸਲ ਵਿਚ ਵਾਕ ਇੰਦਰੀ ਨੂੰ ਕੰਠ ਤੇ ਨਾਸਾਂ ਨਾਲ ਇਤਨਾਂ ਵਾਸਤਾ ਪਿਆ ਰਹਿੰਦਾ ਹੈ ਜਿਨਾਂ ਕਿ ਰਸਨਾਂ ਨੂੰ ਨਹੀਂ। ਸਰੀਰ ਦਿਆਂ ਏਨਾਂ ਅੰਗਾਂ ਦੀ ਸ੍ਵਾਦ ਪਰਖਨ ਦੀ ਸ਼ਕਤੀ ਬਹੁਤ ਕਰਕੇ ਪੂਰਬ ਉਕਤ ਸੂਛਮ ਸ੍ਰੋਤ ਨਾੜੀਆਂ (NERVES) ਦੇ ਸੰਬੰਧ ਰਾਹੀਂ ਦਿਮਾਗ ਉਪਰ ਨਿਰਭਰ ਹੈ ਜਿਹਾ ਕਿ ਅੱਖ ਤਥਾ ਕੰਨ ਇੰਦ੍ਰੀ ਦੇ ਬਾਰੇ ਵਿਚ ਅਸੀਂ ਦੱਸ ਆਏ ਹਾਂ। ਰਸਨਾਂ ਇੰਦ੍ਰੀ ਤਥਾ ਰਸ ਗ੍ਰਾਹੀ ਉਸ ਦੇ ਸਾਥੀ (ORGAN) ਇੰਦ੍ਰੇ ਅਪਣੀਆਂ ਲੋੜਾਂ ਨੂੰ ਬਹੁਤ ਕਰਕੇ

ਨਸਾਂ ( NERVES ) ਰਾਹੀਂ ਹੀ ਪੂਰਜਾਂ ਕਰਦੇ ਹਨ ਤੇ ਏਨਾਂ ਬਾਨੀਂ ਹੀ ਉਹ ਖਟ ਰਸਾਂ ਦਾ ਸਵਾਦ, ਰਸ ਲਜ਼ਤ ਅਥਵਾ ਮਜ਼ਾ ਚੱਖਦੇ ਹਨ।

ਸਾਰੀਆਂ ਗਜਾਨ ਇੰਦ੍ਰੀਆਂ ਵਿਚੋਂ ਬਹੁਤ ਕਰਕੇ ਇਕ ਰਸਨਾਂ ਇੰਦ੍ਰਾ ਹੀ ਹੈ, ਜਿਸਨੂੰ ਵਾਕ ਇੰਦ੍ਰੀ ਦਾ ਭੀ ਮੋਟੀ ਤਰਾਂ ਨਾਲ ਪ੍ਰਤਿਨਿਧਿ ( REPRESENTATIVE )ਮੰਨਿਆਂ ਜਾ ਸਕਦਾ ਹੈ, ਹੈ ਜੋ ਅਸਾਡੇ ਹਥੀਂ ਭੈੜੇ ਸਲੂਕ ਨੂੰ ਪ੍ਰਾਪਤ ਹੋਇਆ ੨ ਹੈ ਅਖੀਆਂ,ਕੰਨ ਤਥਾ ਨੱਕ ਤਾਂ ਅਜੇਹੀਆਂ ਇੰਦ੍ਰੀਆਂ ਹਨ ਜਿਨਾਂ ਨੂੰ ਜਾਂ ਤਾਂ ਮੂਲੋਂ ਹੀ ਸਿਖਾਇਆ ਨਹੀ ਜਾਂਦਾ ਅਥਵਾ ਇਨਾਂ ਨੂੰ ਸਿਖਾਲਨ ਵਾਸਤੇ ਅੱਜ ਕੱਲ ਕਰਨ ਦੀ ਘੌਲ ਕੀਤੀਜਾਂਦੀ ਹੈ;ਕਿੰਤੂ ਰਸਨਾਂ ਨੂੰ ਤਾਂ ਜਾਣ ਬੁਝਕੇ ਹੀ ਅਵੱਲੇ ਰਸਤੇ ਪਾਇਆ ਤੇ ਉਲਟਾ ਚਾਲਾ ਸਿਖਾਇਆ ਤਥਾ ਭਟਕਾਇਆ ਜਾਂਦਾ ਹੈ। ਉਹ ਵਸਤੂ ਜਿਹੜੀ ਖਾਣੀ ਨਿਖਿਧ ਹੈ ਓਹੋ ਹੀ ਅਸੀਂ ਖਾਣ ਪੀਂਦੇ ਹਾਂ; ਅਰ ਜਿਸਦਾ ਪੀਣਾ ਸਾਡੇ ਲਈ ਅਜੋਗ ਹੈ ਓਹੋ ਪੀਂਦੇ ਹਾਂ, ਅਥਵਾ ਜਿਹੜਾ ਖਾਣਾ ਪੀਣਾ ਅਸਾਨੂੰ ਅਨੁਕੂਲ ਹੈ, ਓਸਨੂੰ ਬਹੁਤ ਵਧਕੇ ਖਾ ਪੀ ਜਾਂਦੇ ਹਾਂ। ਤੇ ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਸਾਡੀ ਸਿਹਤ ( ਸ੍ਵਸਥਤਾ ) ਬਰਬਾਦ ਹੋ ਜਾਂਦੀ ਹੈ, ਸਰੀਰ ਥੋਥੇ ਪੈ ਜਾਂਦੇ ਹਨ, ਬੁਧ ਮੋਟੀ ਬਣ ਜਾਂਦੀ ਹੈ, ਖਯਾਲ ਵਿਕਾਰੀ ਤੇ ਦਿਲ ਸਾਡੇ ਪਥਰ ਵਰਗੇ ਹੋ ਜਾਂਦੇ ਹਨ॥ ਜੇਕਰ ਦੂਜੇ ਸ਼ਾਰੀਰਿਕ ਇੰਦ੍ਰਿਆਂ ਦੀ ਖਾਤਰ ਹਾੜੇ ਕਢੌਨ ਦੀ ਬਜਾਇ ਰਸਨਾ ਨੂੰ ਕੇਵਲ ਆਪਣੀ ਲਈ ਹੀ ਬੋਲਨ ਦਿੱਤਾ ਜਾਵੇ ਤਾਂ ਜਿਹੜਾ ਭੈੜਾ ਸਲੂਕ ਇਸ ਨਾਲ ਕੀਤਾ ਹੈ ਬੜੇ ਜੋਰ ਨਾਲ ਇਹ ਉਸਦਾ ਵਿਰੋਧ ਕਰੇ।

ਅਰਥਾਤ ਲੰਮੀਆਂ ੨ ਨੜੀਆਂ ਵਾਲੇ ਹੁੱਕੇ ਤੇ ਟੂਟੀ ਦਾਰ ਸਿਗ੍ਰਟ ਅਰ ਕੌੜੀ ਤਿੱਖੀ ਸ਼ਰਾਬ ਦੇ ਗਲਾਸ ਇਹ ਕਦੀ ਨਾਂ ਮੂੰਹ ਨਾਲ ਲਗਨ ਦੇਵੇ ਅਤੇ ਕਚੇ ਭੁੰਨੇ ਕਬਾਬ ਤੇ ਮਾਂਸ ਦੀਆਂ ਰਕੇਬੀਆਂ ਤਥਾ ਸੜੇ ਕੋਥਰੇ ਚੋਪਰੇ ਦੇ ਬਾਲ ਅਰ ਨਾਸਾਂ ਤਕ ਕੱਟ ੨ ਕੇ ਭਰਨਾ ਤਾਂ ਕਿਤੇ ਰਿਹਾ ਸਾਮਣੇ ਧਰੀਣੇ ਹੀ ਕਦੀ ਇਹ ਗਵਾਰਾ ਨਾਂ ਕਰ ਸਕੇ। ਜੇ ਕਰਕੇ ਇਸਨੂੰ ਅਪਣੀ ਖ਼ਸਲਤ (NATURE) ਪੁਰ ਹੀ ਛਡ ਦੇਈਏ ਤਾਂ ਦੁਧ, ਰੋਟੀ, ਮਖਣ ਤਥਾ ਸਾਦੀ ਖੁਰਾਕ ਬਿਨਾਂ ਇਹ ਕਦਾਚਿਤ ਭੀ ਕੁਝ ਨਾਂ ਮੰਗਗੀ ਬਲਕਿ ਸਭ ਤਰਾਂ ਨਾਲ ਖਾਣ ਪੀਣ ਲਈ ਆਦਮੀ ਨੂੰ ਸਮਝ ਵਿਚਾਰ ਪੂਰਬਕ ਤਥਾ ਇਅਤਿਦਾਲ (ਮਿਤ ਮ੍ਰਯਾਦਾ) ਨਾਲ ਵਰਤਨ ਖਾਤਰ ਹੀ ਉਸਨੂੰ ਜਦ ਕਦ ਪ੍ਰੇਰਨਾ ਕਰੇਗੀ; ਜਿਸ ਕਰਕੇ ਕਿ ਉਹ ਵਾਹਗੁਰੂ ਦੀ ਦਾਤ ਨੂੰ ਭੋਗਦਾ ਹੋਇਆ ਓਸਦਾ ਧੰਨਵਾਦ ਕਰੇ॥ ਇਸਤੋਂ ਉਲਟ ਜਦ ਆਦਮੀ ਖਾਣ ਪੀਣ ਵਿਖੇ ਅਗਾ ਪਿੱਛਾ ਨਹੀਂ ਦੇਖਦਾ ਤੇ ਵਿਤ ਨੂੰ ਤੁੜੀ ਜਾਂਦਾ ਹੈ ਅਥਵਾ ਲਾਲਚ ਦੇ ਅਧੀਨ ਹੋ ਗੰਦੀਆਂ ਸੜੀਆਂ ਚੀਜਾਂ ਖਾਣ ਦੇ ਵਿਹੁਲੇ ਅਸਰ ਤੋਂ ਇਹ ਅਪਣੇ ਆਪਨੂੰ ਸੰਭਾਲ ਨਹੀਂ ਸਕਦਾ ਤਾਂ ਦੇਖੋ! ਇਹ ਕੀਕੂੰ ਵਾਹ ਦੁਆਹ ਖਾਣ ਵਾਲੇ ਨੂੰ ਬਾਹੰਬਾਰ ਉਕਸੌਂਦੀ ਹੈ ਕਿ "ਨਹੀਂ! ਨਹੀਂ!! ਇਸ ਨੂੰ ਬਿਲਕੁਲ ਨਾਂ ਖਾਹ! ਸੁਟ ਦੇਹ ਇਸਨੂੰ! ਇਹ ਵਿਨਾਹ ਕਰ ਦੇਵੇਗੀ! ਤੇ ਬੜੀ ਬੁਰੀ ਹੈ!" ਜੇਕਰ ਏਸ ਇਸ ਦੀ ਪ੍ਰੇਰਨਾ ਪੁਰ ਖਾਣ ਵਾਲਾ ਧਯਾਨ ਦੇਵੇ ਤਾਂ ਕੀਹ ਮੈਨੂੰ ਸੰਸਾ ਹੋ ਸਕਦਾ ਹੈ ਕਿ ਉਹ ਤਤਕਾਲ ਉਸਨੂੰ ਥੁੱਕ ਨਹੀਂ ਸੁੱਟੇਗਾ॥ ਤੇ ਜੇ ਜਾਣ ਬੁਝਕੇ ਭੀ ਫੇਰ

ਇਸਦੇ ਉਲਟਾ ਵਰਤੇਗਾ ਤਾਂ ਸੋਚਕੇ ਤੱਕ ਲਵੋ ਇਸ ਦਾ ਪ੍ਰਣਾਮ (ਫਲ) ਕੀਹ ਹੋਊ ?

ਗੱਲ ਅਸਲ ਵਿਚ ਇਹ ਹੈ ਕਿ ਜਬਾਨ ਜੀਕੂੰ ਸਾਰੇ ਸਰੀਰ ਮਾਤ੍ਰ ਦੀ ਬਾਂਦੀ ਹੈ ਤੀਕੂੰ ਹੀ ਜੀਵ ਆਤਮਾਂ (Soul) ਦੀ ਭੀ ਬਰਦੀ ਹੈ। ਸੋ ਜਦ ਦਿਲ ਇਸ ਨੂੰ ਆਂਹਦਾ ਹੈ ਕਿ ਤੂੰ ਮੇਰੀ ਖਾਤਰ ਦਾਰੀ ਕਰ ਤਾਂ ਇਹ ਵਿਚਾਰੀ ਓਸੇ ਦੀ ਹੀ ਪਿਆਰੀ ਬਨ ਤੁਰਦੀ ਹੈ ਤੇ ਜੇ ਦਿਮਾਗ ਆਖਦਾ ਸੂ ਕਿ ਤੂੰ ਮੇਰੀ ਬਣ ਜਾਹ ਤਾਂ ਇਹ ਓਸੇ ਦੀ ਹੀ ਆਗਜ਼ਾ ਨੂੰ ਪ੍ਰਵਾਨਣ ਲਗ ਪੈਂਦੀ ਹੈ ਅਰ ਇਸੇ ਤਰਾਂ ਮੁੜ ਜਦ ਜੀਵ ਕਹਿੰਦਾ ਹੈ ਕਿ ਤੂੰ ਮੇਰੀ ਰਜਾ ਵਿਚ ਹੀ ਤੁਰ ਤੇ ਜੋ ਕੁਝ ਮੈਂ ਭਲਾ ਬੁਰਾ ਆਖਾਂ ਅਰ ਝੂਠ ਸੱਚ ਬੁਲਾਵਾਂ ਤਾਂ ਇਹ ਓਸੇ ਨੂੰ ਹੀ ਸਤ ਬਚਨ ਆਖ ਓਸ ਦੇ ਗੀਤ ਗਾਨ ਅਰ ਚੰਗਾ ਮੰਦਾ ਕਹਨ ਕਹਾਨ ਵਿਚ ਜੁੱਟ ਪੈਂਦੀ ਹੈ। ਪਰ ਜੇਕਰ ਜਬਾਨ ਸਭ ਦੀ ਰੰਨ ਬਨਣੋਂ ਸਿਰ ਫੇਰ ਦੇਵੇ ਤੇ ਜਿਤਨਾ ਚਿਰ ਤਕ ਇਸਨੂੰ ਆਪਣੀ ਖਾਤਰ ਭੀ ਕੋਈ ਡਾਢੀ ਲੋੜ ਦਾ ਅਉਸਰ ਨਾਂ ਆਨ ਵਾਪਰੇ ਜਾਂ ਰਸਨਾਂ ਸੰਬੰਧੀ ਕੁਝ ਆਖਨ ਦਾ ਸਮਾਂ ਨਾਂ ਮਿਲੇ ਤੇ ਇਹ ਅਖਰ ਮਾਤ੍ਰ ਭੀ ਮੂੰਹੋ ਮੂਲੋਂ ਕਢੇ ਹੀ ਨਾਂ ਤਾਂ ਦੇਖੋ ਨਾਂ ਫੇਰ ਇਹ ਕੈਸੀਆਂ੨ ਅਦਭੁਤ ਬਾਤਾਂ ਅਸਾਨੂੰ ਦਸੱਨ ਲਈ ਸਮਰੱਥ ਹੁੰਦੀ ਹੈ !! ਕਿਡੀ ਵਡੀ ਹੈਰਾਨੀ ਉਪਜੇ ਜੇਕਰ ਕਿਸੇ ਮੰਗਲ ਦਿਹਾੜੇ ਪ੍ਰਭਾਤੇ ਉਠਨ ਸਾਰ ਅਸੀਂ ਸ਼ਰਾਬ ਦਿਆਂ ਗਲਾਸਾਂ ਵੱਲ ਦੌੜਨ ਤਥਾ ਆਪ ਮੁਹਾਰੀਆਂ ਤੁਝੀਆਂ ਭਾਂਤੀਆਂ ਛਡਨ ਦੀ ਬਜਾਇ ਅਪਣੀਆਂ ਜਬਾਨਾਂ ਨੂੰ ਆਪ ਗੋਚਰੀਆਂ ਹੀ ਰਹਣ ਦੇਈਏ।

ਅਤੇ ਹਰ ਪ੍ਰੇਸ਼ਾਨੀ ਪ੍ਰਾਪਤ ਸ੍ਰੋਤ(EACH STARTLED LISTNER) ਸ਼ੀਸ਼ੇ ਵੱਲ ਦੌੜੇ ਤੇ ਜ਼ਬਾਨ ਦੀ ਦਸ਼ਾ ਨੂੰ ਤੱਕੇ ਤਾਂ ਸ਼ੀਸ਼ੇ ਵਿਚੋਂ ਬੋਲਦੀ ਹੋਈ ਜਬਾਨ ਐਉਂ ਦਿਸੇਗੀ ਮਾਨੋਂ ਮਦਿਰਾ ਆਦਿ ਵਸਤੂਆਂ ਵਿਚ ਅਪਣੇ ਪ੍ਰਵਿਰਤ ਕੀਤੇ ਜਾਣ ਖਾਤਰ ਓਸਨੂੰ ਗਾਲੀਆਂ ਦੇ ਰਹੀ ਹੈ। ਮੰਨ ਲਵੋ ਕਿ ਇਕ ਆਦਮੀ ਸਚ ਮੁੱਚ ਹੀ ਬੀਮਾਰ ਹੈ ਤੇ ਡਾਕਟਰ ਆਨ ਕੇ ਰੋਗ ਦਾ ਕਾਰਣ ਖੋਜ ਰਿਹਾ ਹੈ, ਜਿਸਦੇ ਪ੍ਰਸ਼੍ਨਾਂ ਦਾ ਉਤਰ ਰੋਗੀ ਨੇ ਲ ਝੂਠ ਦੱਸਦਾ ਹੈ, ਹਾਲਾਂਕਿ ਓਸਨੂੰ ਪਤਾ ਹੁੰਦਾ ਹੈ ਕਿ ਕੀਹ ਖਾਣ ਤੋਂ ਉਹ ਰੋਗ ਹੋਇਆ ਹੈ, ਪਰ ਜਜੋਂ ਹੀ ਹਕੀਮ ਜਬਾਨ ਕਢਕੇ ਤੱਕਦਾ ਹੈ ਤਾਂ ਇਹ ਚੁਪਚਾਪ ਬੋਲੀ ਵਿਚ ਹੀ ਝੂਠੇ ਦਾ ਸਾਰਾ ਪਾਜ ਖੋਲ ਧਰਿਆ ਕਰਦੀ ਹੈ ਕਿ ਅਸਲ ਵਿਚ ਓਸਨੇ ਕੀਹ ਬਦ ਪ੍ਰਹੇਜ਼ੀ ਕੀਤੀ ਸੀ। ਓਸ ਵੇਲੇ ਰੋਗੀਦੀਆਂ ਅੱਖਾਂ ਦੀ ਸ਼ਰਮਿੰਦਗੀ ਤੇ ਡਾਕਟਰ ਹੀ ਘ੍ਰਿਣਾ ਭਰੀ ਨਿਘਾ ਕੇਹੀ ਵੇਖਨ ਦੇ ਲੈਕ ਹੁੰਦੀ ਹੈ॥ ਹੋਰ ਉਦਾਹਰਣ ਲੌ:- ਖ਼ਜਾਲ ਕਰ ਲਵੋ ਕਿ ਇਕ ਚਰਿੱਤ੍ਰ ਹੱਥੀ (ਛੰਡਾਰ) ਇਸਤ੍ਰੀ ਐਸੀ ਹੀ ਦੂਜੀ ਤ੍ਰੀਮਤ ਦੇ ਪਕਾਏ ਹੋਏ ਭੈੜੀ ਤਰਾਂ ਪ੍ਰੋਸੇ ਖਾਣੇ ਦੀ ਸਲਾਹੁਤ ਕਰਣ ਦੇ ਬਹਾਨੇ ਜਦ ਓਸਦੀ ਤਾਰੀਫ ਕਰਣ ਪੈਂਦੀ ਹੈ ਤਾਂ ਓਸਦੀ ਜਬਾਨ ਬਜਾਇ ਓਸਦੀ ਉਲਟੀ ਤਾਰੀਫ ਕਰਣ ਦੇ ਝਟ ਹੀ ਸੱਚ ਆਖ ਦਿੱਤਾ ਕਰਦੀ ਹੈ ਜਿਸ ਪਰ ਪਹਿਲੀ ਖੁਸ਼ਾਮਦਨ ਨੂੰ ਲਾਚਾਰ ਇਹ ਮੰਨਣਾ ਪੈਂਦਾ ਹੈ ਕਿ "ਹਾਂ ਭੈਣ ਸਚ ਮੁਚ ਹੀ ਮੈਂ ਲਿਹਾਜ ਨਾਲ ਤੇਰੀ ਸਲਾਹੁਤ ਕੀਤੀ ਹੈ":- ਓਸ ਵੇਲੇ ਓਨਾਂ ਚਾਲਾਕ ਤ੍ਰੀਮਤਾਂ ਦੀ ਦਸ਼ਾ ਭੀ ਦੇਖਨ ਲੈਕ ਹੁੰਦੀ ਹੈ, ਕਿ ਜਬਾਨ ਦੀ ਕੁਦਰਤੀ ਬੋਲਨ

ਦਾ ਜਜ਼ਬਾ ਕੈਸਾ ਅਨਠਾ ਪਨ ਰਖਦਾ ਹੈ ॥

ਜੇ ਕਰ ਅਸੀਂ ਐਹੋ ਜੇਹੇ ਨਰੋਲ ਤੇ ਕੁਦਰਤੀ ਸੁਭਾਵ ਵਿਚ ਜਬਾਨਾਂ ਨੂੰ ਵਰਤਨੋਂ ਨਾਂ ਹੋੜੀਏ ਤਾਂ ਭਾਈ ਚਾਰਿਕ ਜ਼ਿਆਫਤਾਂ ( ਗਾਰਡਨ ਪਾਰਟੀਆਂ ਤੇ ਟੀ ਪਾਰਟੀਆਂ ਆਦ ) ਸਭ ਦੀਆਂ ਸਭ ਅਜੇ ਹੀ ਬੰਦ ਹੋ ਜਾਨ । ਹਰ ਇਕ ਆਦਮੀ ਚੁਪਚਾਪ ਇਕ ਇਕੱਲਾ ਹੀ ਅਪਨੇ ਗੁਬੀ ਦਾਵੇ ਵਾਲੇ ਕੋਠੇ ਅੰਦਰ ਬੈਠਾ ਜੋ ਜੀ ਚਾਹੇ ਖਾਏ ਪੀਏਗਾ । ਨਾਉਂ ਰਖਣ ਤੋਂ ਅਥਵਾ ਮਾਤਾ ਠਿਕਨ ਤੋਂ ਪਹਿਲੋਂ ਭਾਗ ਸ਼ੀਲ ਬਚਜਾਂ ਦੀ ਜ਼ਬਾਨ ਲਤਰੀ ਨਹੀਂ ਹੋਈ ਹੁੰਦੀ ਤੇ ਉਸ ਤੋਂ ਭਾਰੀ ਵਡਾ ਕੰਮ ਲਿਆ ਜਾ ਸਕਦਾ ਹੈ । ਕਜੋਂਕਿ ਚਬੂਤਰੇ ( Pulpit ) ਅਰਥਾਤ ਪਲੈਟ ਫਾਰਮ ਪੁਰ ਬੋਲਨ ਤਥਾ ਅਦਾਲਤੀ ਮਜਲਸ ਵਿਚ ਵਜਾਖਜਾ ਕਰਣ ਦੇ ਅਭਿਲਾਖੀ ਪੁਰਖ ਅਰ ਇਵੇ ਹੀ ਕਾਲਜਾਂ ਦੇ ਪ੍ਰੋਫੈਸਰ ਤਥਾ ਸਭਾਂ ਸੁਸੈਟੀਆਂ ਦੇ ਵਜਾਖਜਾਨ ਦਾਤੇ ਟਾਂਵੇ ੨ ਆਦਮੀ ਹੀ ਜਬਾਨ ਨੂੰ ਰੋਕਨ ਦੇ ਦੁੱਖ ਨੂੰ ਸਹਾਰਣ ਲਈ ਸਮਰਥ ਹੋ ਸਕਦੇ ਹਨ । ਓਨਾਂ ਨੂੰ ਬੜੇ ਹੀ ਭਾਗਸ਼ੀਲ ਸਮਝਨਾ ਚਾਹੀਦਾ ਹੈ ਜਿਹੜੇ ਆਪਣੀ ਜਬਾਨ ਨੂੰ ਪ੍ਰਸੰਨਤਾ ਪੂਰਬਕ ਚੁਪ ਰਖ ਸਕਦੇ ਹਨ । ਜੇਕਰ ਪਬਲਿਕ ਵਿਚ ਬੋਲਨ ਹਾਰੇ ਮੰਨੇ ਪ੍ਰਮੰਨੇ ਪੁਰਖ ਸਭ ਤੋਂ ਵਖਰੀ ਹੀ ਵਿਸ਼ੇਸ਼ਤਾ ਨੂੰ ਪ੍ਰਾਪਤ ਹੋਣਾਂ ਚਹੁਨ ਤਾਂ ਉਹ ਜਬਾਨ ਨੂੰ ਵੱਸ ਕਰਣ ਵਾਲੇ ਨਿਜਮਾਂ ਦੇ ਅਧੀਨ ਵਰਤਨ ਲਈ ਅਪਨੇ ਆਪ ਨੂੰ ਮਜਬੂਰ ਸਮਝਨ ॥

ਪੂਰਬ ਉਕਤ ਪ੍ਰਾਧੀਨਤਾ ਤੋਂ ਛੁਟੀ ਹੋਈ ਆਕੀ ਜਬਾਨ ਨੂੰ ਜੇਕਰ ਇਸ ਦੀ ਆਪਣੀ ਹੀ ਖਾਣ ਪੀਣ ਸੰਬੰਧੀ ਛਾਂਣ ਬੀਨ

ਪੁਰ ਰਹਿਣ ਦੇਈਏ ਤਾਂ ਜੜੀਆਂ ਬੂਟੀਆਂ ( Herbs ) ਅਰਥਾਤ ਕੰਦ ਮੂਲ ਨੂੰ ਛਕਨ ਵਿਚ ਕਿੜੀ ਇਹ ਪ੍ਰਸਿੰਨ ਹੁੰਦੀ ਹੈ। ਜੇਕਰ ਸਦੀਵ ਕਾਲ ਸੰਜਮ ਵਿਚ ਵਰਤਨਹਾਰੀਆਂ ਰੋਗੀਆਂ ਦੀਆਂ ਜਬਾਨਾਂ ਰਾਹ ਜੋਂਦਿਆਂ ਔਖਦੀਆਂ ਖੁਵਾਨ ਵਾਲਿਆਂ ਡਾਕਟਰਾਂ ਹਕੀਮਾਂ ਦੀਆਂ ਦਵਾਂਇਆਂ ਨੂੰ ਮੂਲੋਂ ਹੀ ਨਿੰਦ ਸਿੱਟਨ ਤਾਂ ਸੋਚਕੇ ਦੇਖੋ ਕਿ ਡਾਕਟਰਾਂ ਹਕੀਮਾਂ ਨੂੰ ਕਿੰਨਾਂ ਘਨਾ ਲਾਭ ਪ੍ਰਾਪਤ ਹੋਵੇ। ਜੇਕਰ ਦਿਨ ਰਾਤ ਪੇਟ ਦੇ ਹਥੋਂ ਪਿਟਦੇ ਹੋਏ ਕਾਲ ਪੀੜਿਤ ਸਾਰਿਆਂ ਭੁਖਿਆਂ ਦੀਆਂ ਜਬਾਨਾਂ ਸਬਰ ਸੰਤੋਖ ਨੂੰ ਧਾਰ ਲੈਣ ਤਾਂ ਕਿੜੀ ਸ਼ਾਂਤੀ ਓਨਾਂ ਨੂੰ ਪ੍ਰਾਪਤ ਹੋਵੇ। ਪਰ ਹਾਂ ਜੇਕਰ ਐਸਾ ਨਹੀਂ ਹੋ ਸਕਦਾ ਤਾਂ ਮਨੁਖ ਜਾਤੀ ਲਈ ਕਿਤੇ ਅਫਸੋਸ ਦੀ ਗਲ ਹੈ ? ਜਦਕਿ ਨੀਚ ਦਰਜ ਵਾਲੇ ਪਸ਼ੂਆਂ ਦੀਆਂ ਜਬਾਨਾਂ ਤਾਂ ਸੁਧੀ ਆਪਣੀ ਖਾਤਰ ਬੋਲ ਸਕਦੀਆਂ ਤੇ ਅਚਨਚਤ ਅਰ ਅਵਸ਼ਯ ਹੀ ਓਸ ਸ੍ਰਿਸ਼ਟੀ ਦੇ ਮਾਲਕ ਤਥਾ ਸੰਸਾਰੀ ਮਾਲਕਾਂ ਦਿਆਂ ਕੰਨਾਂ ਵਿਚ ਅਪਣੀਆਂ ਫਰਜਾਦਾਂ ਨੂੰ ਝਟ ਹੀ ਪੁਚਾਕੇ ਅਪਨੇ ਪ੍ਰਯੋ-ਜਨ ਸਿਧੀ ਨੂੰ ਪ੍ਰਾਪਤ ਹੋ ਸਕਦੀਆਂ ਹਨ; ਪਰ ਅਸੀਂ ਬਾਵ-ਜੂਦ ਉਨਾਂ ਤੋਂ ਉਤਮ ਦਰਜੇ ਵਾਲੇ–ਇਸਤ੍ਰੀਆਂ ਅਰ ਮਰਦ ਹੋਣ ਕਰਕੇ ਭੀ, ਸ਼ਾਂਤੀ (ਤ੍ਰਿਪਤੀ) ਪ੍ਰਾਪਤ ਓਹਨਾਂ ਦੇ ਮੁਕਾ-ਬਲੇ ਵਿਚ ਕੇਵਲ ਜਬਾਨਾਂ ਮਾਤ੍ਰ ( ਮਾਸ ਦੇ ਟੁਕੜੇ ) ਹੀ ਮੂੰਹ ਵਿਚ ਭੁੜਕਾਈ ਫਿਰਦੇ ਹਾਂ।

ਅਸਾਡ੍ਰਿਆਂ ਦਿਲਾਂ ਦੇ ਅੰਦਰ ਇਕ ਹੋਰ ਭੀ ਜ਼ਬਾਨ ਹੈ, ਜਿਸਨੂੰ ਜ਼ਮੀਰ (Conscience) ਸੰਬੇਦਨ ਕਲਾ ਅਥਵਾ ਜੀਵਨ ਮੂਲ ਭੀ ਆਂਹਦੇ ਹਨ। ਇਹ ਐਂਦ੍ਰਿਕ, ਸ਼ਾ-

ਰੀਰਿਕ ਤਥਾ ਆਤਮਿਕ ਸ਼ਕਤੀਆਂ ਵਿਚੋਂ ਕਿਸੇ ਦੀ ਭੀ ਤਾਬਿਆ ਨਹੀਂ ਬਲਕਿ ਇਨਾਂ ਸਾਰੀਆਂ ਦੀ ਸਿਰ ਤਾਜ (Lord) ਹੈ। ਇਹ ਆਪਣੇ ਲਗਾਤਾਰ ਮੱਤ ਭਾਖਣ ਦਾ ਕਦੀ ਤਯਾਗ ਨਹੀਂ ਕਰਦੀ ਅਰ ਜੇਕਰ ਅੰਦਰੇ ਅੰਦਰ ਵਟ-ਤਨ ਹਾਰ ਆਂ ਇਸਦੀਆਂ ਹੋੜਾਂ ( ਨੋਕਾਂ ਟੋਕਾਂ ) ਦੀ ਪ੍ਰਵਾਹ ਅਸਾਂ ਨਾਂ ਕੀਤੀ ਤਾਂ ਫੇਰ ਬਾਹਰਲੀਆਂ ਅਪਣੀਆਂ ਜਬਾਨਾਂ ਦੀਆਂ ਖੁਲਮ ਖੁੱਲਾ ( Up braidings ) ਨਿਖੇਧ ਤਾਈਆਂ ਨੂੰ ਭੀ ਕਦਾਚਿਤ ਨਹੀਂ ਸਤਕਾਰਾਂਗੇ ॥

ਓਹਨਾਂ ਦੀ ਬਾਬਤ ਮੈਂ ਇਤਨੇ ਮਾਤ੍ਰ ਤੋਂ ਵੱਧ ਨਹੀਂ ਕਹਿਨਾਂ ਚਾਹੁੰਦਾ, ਤੇ ਨਾਂ ਹੀ ਸ੍ਵਾਦ ਦੇ ਫਿਲਸਫਾਨਾ ( ਗੂੜ੍ਹ ਭਾਵੀ) ਕਠਿਨ ਸਵਾਲ ਨੂੰ ਹੀ ਕੁਝ ਵਧਕੇ ਛੇੜਾਂਗਾ, ਜਿਹੜਾ ਕਿ ਹੈ ਭਾਂਵੇਂ ਸੁਆਦਲਾ ਹੀ॥ ਚੂੰਕਿ ਅਸਾਂ ਲੋਕਾਂ ਵਿਚੋਂ ਬਹੁਤ ਸਾਰੇ ਕੇਵਲ ਰੋਟੀ ਮਾਤ੍ਰ ਤੇ ਹੀ ਸੰਤੁਸ਼੍ਟ ਹਨ, ਇਸ ਲਈ ਮਾਂਸ ਮਦਿਰਾ ਆਦਿ ਦੇ ਬਾਰੇ ਵਿਚ ਕੁਝ ਵਿਚਾਰ ਕਰਣੀ ਫਜ਼ੂਲ ਤੇ ਐਵੇਂ ਸਮੇਂ ਦਾ ਗੁਵੈਨਾਂ ਹੀ ਪ੍ਰਤੀਤ ਹੁੰਦਾ ਹੈ। ਹਾਂ ਜੇਕਰ ਐਸੇ ਸੰਤੋਖੀ ਪੁਰਖ ਇਨਾਂ ਪ੍ਰਸ਼੍ਰੀਕਰ ਪਦਾਰਥਾਂ ਦੇ ਰੱਜ ੨ ਕੇ ਖਾਣ ਪੀਣ ਵਾਲੇ ਥੋੜੇ ਹਿੱਸੇ ਪੁਰ ਨਿਘਾ ਮਾਰਣ ਤਾਂ ਪਤਾ ਲਗ ਜਾਊ ਕਿ ਕਿਸ ਤਰਾਂ ਨਾਲ ਸਾਦ ਮੁਰਾਦੀ ਖੁਰਾਕ ਨੂੰ ਨਿੰਦਦੇ ਹੋਏ ਉਹ ਇਨਾਂ ਪਦਾਰਥਾਂ ਦੇ ਲਾਲਚ ਵਿਚ ਫਸਕੇ ਆਪਣੀ ਸਿਹਤ ਦਾ ਸਤਯਾ ਨਾਸ ਕਰਦੇ ਹਨ, ਜਿਸਨੂੰ ਤੱਕ ਕੇ ਡਾਢਾ ਤਰਸ ਔਂਦਾ ਹੈ। ਨਿਰਸੰਦੇਹ ਐਸਿਆਂ ਸਵਾਦਲੇ ਪਦਾਰਥਾਂ ਨੂੰ ਉਚਿਤ ਰੀਤੀ ਨਾਲ ਗ੍ਰਹਣ ਕਰਣਾਂ ਗੁਣ ਦਾਇਕ ਹੋਣੋਂ ਖਾਲ਼ੀ ਤਾਂ ਨਹੀਂ, ਅਤੇ ਨਾਂ ਹੀ ਭਾਗ ਸ਼ੀਲ

ਪੁਰਖ ਲਈ ਸੁੱਕੇ ਛਿਲੜ ਚੱਬ ੨ ਕੇ ਪੇਟ ਭਰਨਾਂ ਉਚਿਤ ਹੀ ਹੈ। ਪਰ ਇਹ ਗੱਲ ਹੈ ਸੁਖਦਾਈ ਨਹੀਂ, ਕਿ ਸਾਗ ਰੋਟੀ ਆਦਿ ਸਾਦਿਆਂ ਪਦਾਰਥਾਂ ਨੂੰ ਨਿੰਦਕੇ ਉਹ ਡਾਢੇ ਚੀਕਨੇ ਚੋਪੜੇ (ਚੰਗਿਆਂ ਚੋਸਿਆਂ) ਨਾਲ ਨਿਹੁ ਲਾਕੇ ਨਿਤ ਹੀ ਰੋਗੀ ਤੇ ਬੀਮਾਰ ਬਣਿਆਂ ਰਹੇ। ਰਸਨਾਂ ਇੰਦ੍ਰੀ ਦੇ ਵਰਤਮਾਨ ਇਰਾਦਿਆਂ ਦਾ ਦੂਸਰੀਆਂ ਸਭ ਇੰਦ੍ਰੀਆਂ ਪੁਰ ਭੀ ਸਾਖਜਾਤ ਅਸਰ ਵਾਪਰਿਆ ਕਰਦਾ ਹੈ। ਸ਼ਰਾਬ ਦੀ ਵਾਦੀ ਤੇ ਪੇਟ ਦੀ ਗਿਰਾਨੀ ਤੋਂ ਅਖਾਂ ਵਿਚ ਧੁੰਦ, ਕੰਨਾਂ ਵਿਚ ਸੁਸਤੀ, ਨਾਸਾਂ ਵਿਚ ਸਿਥਲਾਈ (**Bluntness**) ਅਤੇ ਹਥਾਂ ਵਿਚ ਕੰਬੇਇ (**Trembling**) ਹੋ ਜਾਂਦਾ ਹੈ॥ ਤਾਲਿਆਵੰਦ ਦੇਸ਼ਾਂ ਦਿਆਂ ਚੰਗੀ ਤਰਾਂ ਮੇਜ ਚਿਨ ੨ ਕੇ ਸਵਾਦਲੇ ਪਦਾਰਥ ਰਜ ੨ ਖਾਣ ਹਾਰਿਆਂ ਲੋਕਾਂ ਤਰਾਂ ਏਸ ਦੇਸ ਦੇ ਗ਼ਰੀਬੜੇ ਮਿਹਨਤੀ ਲੋਕ ਭੀ ਬਹੁਤ ਵਾਰ ਅਨਜਾਣ ਮਾਵਾਂ ਦੇ ਹਥੋਂ ਅਗਾ ਪਿਛਾ ਨਾਂ ਤੱਕ ਕੇ ਸਵਾਦ ਰਹਿਤ ਪਦਾਰਥਾਂ ਨੂੰ ਹੀ ਇਤਨਾਂ ਖਾ ਜਾਂਦੇ ਹਨ ਕਿ ਓਹਨਾਂ ਨੂੰ ਭੀ ਵੈਸਾ ਹੀ ਇਸ ਦਾ ਖੋਟਾ ਫਲ ਭੁਗਤਨਾਂ ਪੈਂਦਾ ਹੈ।

ਜਿਨਾਂ ਚਿਰ ਤਕ ਕੀਹ ਧਨੀ ਤੇ ਕੀਹ ਨਿਰਧਨ ਅਸੀਂ ਸਾਰੇ ਲੋਕ ਸੁਸਥਤਾ ਦੇ ਨਿਯਮਾਂ ਨੂੰ ਹਛੀ ਤਰਾਂ ਸਮਝ ਕੇ ਸਾਇੰਸੀ ਤਰੀਕਿਆਂ ਨਾਲ ਅਪਣਿਆਂ ਸਰੀਰਾਂ ਦੀ ਸੰਭਾਲ ਕਰਣ ਵਿਚ ਸਜਾਣਪ ਵਰਤਨੀ ਨਾਂ ਸਿਖਾਂਗੇ ਤਦੋਂ ਤਕ ਨਾਂ ਕੇਵਲ ਧਨ ਅਰ ਖਾਣ ਪੀਣ ਦੀ ਵਰਤੋਂ ਦੇ ਸਾਮਾਨ ਹੀ ਅਸੀਂ ਅਜਾਈਂ ਗੁਵਾਂਦੇ ਰਹਾਂਗੇ ਬਲਕਿ ਸਰੀਰਾਂ ਦੀ ਜਾਨਾਂ ਦੀ ਅਕਾਰਥੀ ਕੁਰਬਾਨੀ ਕਰਦੇ ਰਹਿਣ ਲਈ ਭੀ

ਸਾਨੂੰ ਤਦ ਤਕ ਤਜਾਰ ਹੀ ਰਹਿਣਾ ਪਵੇਗਾ।

ਇਸ ਮਾਮਲੇ ਪੁਰ ਬਹਸ ਕਰਣੀ ਫਜੂਲ ਹੈ ਜਦਤਕ ਕਿ ਇਕਨਾਂ ਖਾਸੇ ਘੇਰਿਆਂ ( Some special-circles)ਮੰਡਲਾਂ ਵਿਚ ਖਾਣ ਪੀਣ ਦੇ ਗੂੜ੍ਹ ਭਾਵੀ ਗਜਾਨ ਸੰਬੰਧੀ ਊੜੇ ਐੜੇ ਮਾਤ੍ਰ ਤੋਂ ਹੀ ਘਟ ਤੋਂ ਘਟ ਜਾਣੂ ਨਾ ਹੋ ਜਾਣ, ਇਸ ਕਰਕੇ ਥੋੜੇ ਸਬਦ ਹੀ ਇਸ ਵਿਖਯ ਵਿਚ ਆਖ ਦੇਣੇ ਵਾਫਰ ਪ੍ਰਤੀਤ ਹੁੰਦੇ ਹਨ।

ਜੀਕੂੰ ਦੂਜੀਆਂ ਇੰਦ੍ਰੀਆਂ ਲਈ ਖੁੱਲਮ ਖੁੱਲੀ ਪ੍ਰਵਿਰਤੀ ਤ੍ਰਿਪਤੀ ਲਈ ਖੁੱਲਾ ਮੰਡਲ ਹੈ ਤੀਕੂੰ ਰਸਨਾਂ ਇੰਦ੍ਰੀ ਲਈ ਨਹੀਂ, ਅਰਥਾਤ ਮਨ ਭੌਂਦੇ ਭੋਗਾਂ ਵਿਚ ਵਰਤਨ ਦੀ ਰਸਨਾਂ ਨੂੰ ਮਨਾਂਹੀ ਹੈ। ਇਸ ਨੂੰ ਆਪਣਾ ਪ੍ਰਯੋਜਨ ਮਿਹਨਤ ਨਾਲ ਸਾਧਨਾ ਪੈਂਦਾ ਹੈ ਕਿਤੂੰ ਅੱਖ ਦੀ ਪਲਕ ਸਹਿਜ ਭਾ ਹੀ ਉਠਨ ਸਾਰ ਅੱਖ ਨੂੰ ਕਈ ਭਾਂਤ ਦੇ ਦਰਸਨ ਨਾਲ ਮਾਲਾ ਮਾਲ ਕਰ ਦਿੰਦੀ ਹੈ; ਜਰਾਕੂ ਸਿਰ ਨੂੰ ਮੋੜਿਆ, ਤੇ ਕਈ ਵਾਰੀ ਇਤਨਾਂ ਭੀ ਨਹੀਂ ਕਿ ਕੰਨ ਸ੍ਵੈਦ ਨਾਲ ਪ੍ਰੀਪੂਰਣ ਹੋ ਜਾਂਦਾ ਹੈ; ਤੇ ਇਸੇ ਤਰਾਂ ਚਿਹਰੇ ਦਾ ਜਰਾ ਭਰ ਰੁਖ ਫਿਰੇ, ਨਾਸਾਂ ਸੁਗੰਧੀ ਨਾਲ ਭਰਪੂਰ ਹੋ ਜਾਂਦੀਆਂ ਹਨ। ਪਰ ਮੁਥੰ-ਜਗੀ ਮਾਰਜਾ ਮੂੰਹ ਵਿਚਾਰਾ ਆਸ ਵਿਚ ਖੁੱਲਾ ਬਿਤ ੨ ਤੱਕਦਾ ਰਹਿੰਦਾ ਹੈ ਕਿ ਕਦ ਕੋਈ ਕੁਝ ਇਸ ਵਿਚ ਪਾਵੇ ਤੇ ਇਹ ਭਰੇ। ਫੇਰ ਹੋਰ ਸਾਰੀਆਂ ਇੰਦ੍ਰੀਆਂ ਜਦ ਤਕ ਥੱਕ ਨਾਂ ਜਾਣ ਆਪੋ ਆਪਣਾ ਕੰਮ ਕਰਦੀਆਂ ਰਹਿੰਦੀਆਂ ਹਨ ਤੇ ਰਸਨਾਂ ਵਿਚਾਰੀ ਦਾ ਜਦ ਤਕ ਥੋੜਾ ਬਹੁਤ ਉਦਰ ਪੂਰਣਾਂ ਨਾਂ ਹੋਵੇ ਕੁਝ ਨਹੀਂ ਕਰ ਸਕਦੀ।ਹਵਾਈ ਅਦ੍ਰਿਸ਼ਜ ਫ੍ਰਿਸ਼ਤੇ ਜਿਵੇਂ

ਚਹੁਨ ਅਸਾਨੂੰ ਨਚਾ ਸਕਦੇ ਹਨ ਅਸਾਡੇ ਸ੍ਰੋਦ (ਹਾੜੇ ਤਰਲਿ-
ਆਂ ) ਦੀ ਕੋਈ ਵੱਟੀ ਓਨਾਂ ਸਾਮਨੇ ਨਹੀਂ ਵਾਹੀ ਵਹਿ ਸਕ-
ਦੀ । ਇਹ ਭੋਲੇ ਭਾਲੇ ਚੋਰ,ਇਹ ਹਵਾਈ ਝੋਕੇ ਸਾਡੀ ਖਾਤਰ
ਪਾਤਸ਼ਾਹੀ ਵੈਵੀ (Imperial gardens) ਬਗੀ-
ਚਿਆਂ ਨੂੰ ਅਜ਼ਾਦ ( Free ) ਬਨਾ ਵੇਣਗੇ ਤੇ ਓਨਾਂ ਦੇ
ਚੋਣਵੇਂ ਉਤਮ ੨ ਦਿਬਜ ਫੁਲਾਂ ਦੀ ਸੁਗੰਧੀ ਨੂੰ ਖੁਲੀ ਤਰਾਂ
ਅਸਾਡੇ ਸਨਮੁਖ ਪ੍ਰਾਪਤ ਕਰਣਗੇ। ਅਤੇ ਓਸ ਮਹਾਂਨ ਸਿਰ-
ਜਨ ਹਾਰ ਦੇ ਹੁਨਰ ( Art ) ਦੇ ਕਾਰਨਾਮੇ ਸਦੀਵ ਕਾਲ
ਸਾਡੇ ਤਂਨ ਵਾਸਤੇ ਕਿਸੇ ਭਾਂਤ ਦੀ ਫੀਸ ( Fee) ਦਛਨਾਂ
ਨਹੀਂ ਚਹੁਨਗੇ–ਮਤਲਬ ਕੀਹ ਹੋਰ ਸਭ ਕੁਝ ਹੀ ਅਸਾਨੂੰ
ਮੁਤੇ ਪ੍ਰਾਪਤ ਹੋ ਸਕਦਾ ਹੈ ਪਰ ਰੋਟੀ ਦੇ ਕਮੋਨ ਵਿਚ ਸਾਨੂੰ
ਅਪਣੀ ਸੱਤਾ ਦਣੀ ਹੀ ਪੈਂਦੀ ਹੈ। ਕਿਤੇ ੨ ਕੋਈ ਵਿਰਲੇ
ਪੁਰਖ ਦ੍ਰਿਸ਼ਟ ਔਂਦੇ ਤਾਂ ਹਨ ਜਿਨਾਂ ਨੂੰ ਬਿਨਾਂ ਕਮਾਇਆਂ
ਸ਼ਾਂਤੀ ਪੂਰਬਕ ਮਨ ਭੌਂਦੇ ਭੋਜਨ ਆਪ ਤੇ ਆਪ ਹੀ ਪ੍ਰਾਪਤ
ਹੁੰਦੇ ਹਨ, ਪਰ ਬਹੁਤ ਕਰਕੇ ਸਭ ਨੂੰ ਹੀ ਕਮੌਨਵਿਚ ਇਤਨੀ
ਸੱਤਾ ਦੇਣੀ ਪੈਂਦੀ ਹੈ ਕਿ ਉਹ ਫਿਕਰਾਂ ਵਿਚ ਝੱਟ ਹੀ ਬੁਢੇ
ਹੋ ਜਾਂਦੇ ਹਨ ਅਰ ਤਕੜੀ ਘਾਲ ਘਾਲਕੇ ਹੀ ਓਹਨਾਂ ਨੂੰ ਰੋਟੀ
ਮਿਲਦੀ ਹੈ। ਬਸ ਏਸ ਤਰਾਂ ਹੀ ਮੂੰਹ ਲਈ ਭੁਖ ਸੰਬੰਧੀ
ਪਰਾਧੀਨਤਾ ਵਾਪਰੀ ਰਹਿੰਦੀ ਹੈ ਜਿਸਦੇ ਕਾਰਣ ਅਸਮਾਨ
ਵਿਚ ਉਡਾਰੀਆਂ ਮਾਰਦੇ ਬਾਜ ਦੀ ਨਜ਼ਾਈਂ ਅੱਖ ਤਥਾ ਦੁਨੀ
ਆਂ ਦੀਆਂ ਅਵਾਜਾਂ ਨੂੰ ਸਾਂਤੀ ਪੂਰਬਕ ਸੁਨਣ ਹਾਰੇ ਸ਼ਾਂਤ
ਮਨ ਫ੍ਰਿਸ਼ਤੇ ਵੜ੍ਹ ਕੰਨ ਦੇ ਮੁਕਾਬਲੇ ਵ੍ਰਿਚ ਰਸਨਾਂ ਨੂੰ ਬਹੁਤ
ਹੇਠਲਾ ਦਰਜਾ ਮਿਲਿਆ ਹੋਇਆ ਹੈ।

ਅਸਲ ਵਿਚ ਰਸਨਾਂ ਇੰਦ੍ਰੀ ਦੂਜੀਆਂ ਇੰਦ੍ਰੀਆਂ ਦੀ ਮੁਥਾਜ ਹੈ ਭਾਵੇਂ ਇਸ ਗੱਲ ਵਾਸਤੇ ਸਾਮਰੱਥ ਹੈ ਕਿ ਜੇ ਓਹ ਇਸ ਵਲੋਂ ਅਵੇਸਲੀਆਂ ਹੋਣ ਯਾ ਇਸਨੂੰ ਅਜੋਗ ਤਰਾਂ ਵਰਤਨ ਤਾਂ ਓਹਨਾਂ ਤੋਂ ਅਪਣਾ ਬਦਲਾ ਲੈ ਲਵੇ ਚਾਹੇ ਆਪ੍ਰੂੰ ਇਸਨੂੰ ਦੁਖ ਕਜੋਂ ਹੀ ਨਾਂ ਪੌਣਾ ਪਵੇ ॥

ਇਸਤੋਂ ਭੀ ਵਧਕੇ ਇਹ ਇੰਦ੍ਰੀ ਇਕ ਤਰਾਂ ਨਾਲ ਸ੍ਵਾਰਥਨ (**Selfish**) ਹੈ ਕਿੰਤੂ ਹੋਰ ਇੰਦ੍ਰੀਆਂ ਐਸੀਆਂ ਨਹੀਂ ਹਨ। ਕਜੋਂਕਿ ਆਦਮੀ ਦੀ ਅੱਖ ਦੀ ਖੁਸ਼ੀ ਰਵਾਲ ਭਰ ਭੀ ਦੂਜੀ ਅੱਖ ਨਹੀਂ ਛੀਨਦੀ, ਕਜੋਂਜੁ ਦੂਸਰੇ ਦੀ ਅੱਖ ਆਪ ਭੀ ਓਸੇ ਹੀ ਸੁੰਦ੍ਰ ਪਦਾਰਥ ਦੇ ਦੇਖਨ ਤੋਂ ਉਹੀ ਅਨੰਦ ਲੈਂਦੀ ਹੁੰਦੀ ਹੈ, ਤੇ ਇਤਨੇ ਮਾਤਰ ਪੁਰ ਹੀ ਬਸ ਨਹੀਂ ਬਲਕਿ ਕਈ ਵਾਰੀ ਇਕੋ ਪਦਾਰਥ ਨੂੰ ਹੀ ਕਈਆਂ ਜਣਿਆਂ ਦੇ ਇਕੋ ਕਾਲ ਵਿਖੇ ਦਰਸ਼ਨ ਕਰਣ ਤੋਂ ਕਈ ਗੁਣਾਂ ਵਧਕੇ ਆਨੰਦ ਪ੍ਰਾਪਤ ਹੋਇਆ ਕਰਦਾ ਹੈ। ਅਤੇ ਕੰਨ ਦਾ ਤਾਂ ਹੈ ਹੀ ਸੁਭਾਵ ਐਸਾ ਕਿ ਸਬਦ ਦੀ ਸ੍ਰੋਦ ਤੋਂ ਇਕੱਲਿਆਂ ਆਨੰਦ ਮਾਨਨ ਦੀ ਬਜਾਇ ਇਹ ਬਹੁਤਿਆਂ ਸ੍ਰੋਤਿਆਂ ਦੇ ਹੁੰਦਿਆਂ ਅਧਿਕ ਤੋਂ ਅਧਿਕ ਆਨੰਦ ਨੂੰ ਪ੍ਰਾਪਤ ਹੋਇਆ ਕਰਦਾ ਹੈ: ਜਦਕਿ ਨੱਕ ਨੂੰ ਉਂਵ ਹੀ ਇਹ ਬਾਣ ਨਹੀਂ ਕਿ ਕਿਸੇ ਖਾਸੀ ਸੁਗੰਧੀ ਦੇ ਪਜ਼ਾਰ ਵਿਚ ਅਪਣੇ ਆਪ ਨੂੰ ਬੰਨ੍ਹੀ ਰਖੇ ॥ ਅਲਬੱਤਾ ਪਰਮ ਉਦਾਰ ਪੁਰਖ ਤਥਾ ਆਤਮ ਤਜਾਗੀ ਮਨੁਖ ਅਜੇਹੇ ਬਜੀਤ ਦੇਖੋਗੇ ਜੋ ਅਪਣੀ ਗ੍ਰਾਹੀ ਦੀ ਸਾਂਝ ਕਰਣ ਵਿੱਚ ਅਜੇਹੇ ਪ੍ਰਸਿੰਨ ਨਹੀਂ ਹੁੰਦੇ ਜੇਹੇ ਜੇਹੇ ਕਿ ਆਪਣੇ ਪਰਮ [illegible] ਦੇ ਸਾਂਝੀ ਵਾਲ ਬਨਣ

ਬਨਾਨ ਵਿਚ ॥

ਹਠੀ ਫਿਲਾਸਫਰ ਅਸਾਨੂੰ ਇਹ ਬਾਤ ਦੱਸ ਸਕਦਾ ਹੈ ਕਿ ਸਾਰੀਆਂ ਇੰਦ੍ਰੀਆਂ ਇੱਕ ਸਾਰਖੀਆਂ ਸੁਾਰਥੀ ਨਹੀਂ ਹਨ, ਅਤੇ ਨਾਲ ਹੀ ਇਹ ਭੀ ਦੱਸਨ ਲਈ ਓਹ ਤਯਾਰ ਹੈ ਕਿ ਜੀਕੂੰ ਹਰ (ਮਾਨੁਖੀ ਅੱਖ ਤਥਾ ਹਰ (ਮਾਨੁਖੀ) ਕੰਨ ਉਹ ਸਭ ਕੁਝ ਦੇਖ ਜਾਂ ਸੁਣ ਸਕਦਾ ਹੈ ਜਿਸਨੂੰ ਕਿ ਕੋਈ ਹੋਰ (ਦੂਈ) ਅੱਖ ਜਾਂ ਕੰਨ ਦੇਖ ਜਾਂ ਸੁਣ ਨਹੀਂ ਸਕਦੇ; ਤੀਕੂੰ ਰਸਨਾਂ ਦੀ ਬਾਬਤ ਕੁਝ ਬਹੁਤ ਨਿਸਚਾ ਨਹੀਂ ਕਿ ਇਹ ਅਪਣੇ ਵਾਸਤੇ ਉਹ ਸਭ ਕੁਛ ਹੀ ਜੋ ਇਸਦੇ ਅਨੁਕੂਲ ਹੋਵੇ ਚਖ ਸਕੇ, ਜਿਸਨੂੰ ਕਿ ਹੋਰ ਦੂਸਰੀਆਂ ਜਬਾਨਾਂ ਚੱਖਨ ਲਈ ਸਾਮਰੱਥ ਨਹੀਂ ਹਨ। ਪਰ ਇਹ ਪਤਾ ਰਹੇ ਕਿ ਅਸਾਨੂੰ ਇਹ ਗੱਲ ਐਸੇ ਗੂੜ੍ਹ ਭਾਵ ਨਾਲ ਨਿਸਚੇ ਨਹੀਂ ਤੇ ਇਸੇ ਕਰਕੇ ਹੀ ਹੋਰਨਾਂ ਇੰਦ੍ਰੀਆਂ ਦੀ ਅਪੇਖਤਾ ਰਸਨਾਂ ਇੰਦ੍ਰੀ ਬਾਬਤ ਅਸੀਂ ਉੱਚ ਭਾਵੀ ਵਿਚਾਰ ਵਿਚ ਨਹੀਂ ਪ੍ਰਵਿਰਤਦੇ, ਤੇ ਇਹ ਭੀ ਓਦੋਂ ਜਦੋਂ ਕਿ ਇਹ ਭੋਖੇ ਦੇ ਧੋਖੇ ਵਿਚ ਨਾਂ ਫਾਥੀ ਹੋਵੇ ਅਥਵਾ ਚੀਕਨੇ ਚੋਪੜੇ ਨਾਲ ਤ੍ਰਿਪਤੀ ਹੋਈ ॥

ਇਸ ਤਰਾਂ ਨਾਲ ਪ੍ਰਾਧੀਨ, ਪ੍ਰਾਰਥਨ ਤਥਾ ਤ੍ਰਿਸ਼ਨਾਲੂ ਰਸਨਾਂ ਦੂਜਿਆਂ ਇੰਦ੍ਰਿਆਂ ਪੁਰ ਨਿਰਭਰ ਤਥਾ ਆਤਮਾਂ ਦੀ ਅਪੇਖਤਾ ਸਰੀਰ ਦੀ ਵਿਸ਼ੇਸ਼ ਕਰਕੇ ਸੇਵਾਦਾਰ ਹੈ, ਅਰ ਦੈਵੀ ਸੰਪਦਾ [ HIGHER EXISTENCES ] ਦੀ ਅਪੇਖਤਾ ਸਾਨੂੰ ਆਸੁਰੀ ਸੰਪਤਾ [ LOWER ANIMALS ] ਨਾਲ ਬਹੁਤ ਕਰਕੇ ਬੰਧਾਇਮਾਨ ਕਰਦੀ ਹੈ, ਮਾਨੋ ਏਸ ਵਿਚ ਅਕਾਸ਼ੀ ਮਾਦਾ ਤਾਂ ਮੂਲੋਂ ਹੈ ਹੀ ਨਹੀਂ ॥ ਨਾਨਾਂ ਪ੍ਰਕਾਰ ਦੇ ਭੋਜਨ ਪਦਾਰਥਾਂ ਨੂੰ ਭੋਗਨ

ਵਾਲੇ ਆਦਮੀ ਦੇ ਰਸੀਲੇ ਸਵਾਦੂ ਥਾਲਾਂ ਤੇ ਚਮਕਦਿਆਂ ਸ਼ਰਾਬ ਦਿਆਂ ਗਲਾਸਾਂ ਨਾਲੋਂ ਚਲ੍ਹੇ ਦਾ ਪਾਣੀ ਤੇ ਘਾਹ ਮੋਥਾ ਇਕ ਭੁੱਖੇ ਸੂਹ ਲਈ ਪਰਮ ਆਨੰਦ ਦਾਤਾ ਹੁੰਦਾ ਹੈ ॥

ਅੰਨ੍ਹੇ ਤੇ ਬੋਲੇ ਨਾਲੋਂ ਓਸ ਭੁੱਖ ਲਗੇ ਪੁਰਖ ਦੀ ਦਸ਼ਾ ਭਾਰੀ ਦਯਾ ਦੀ ਮੁਥਾਜ ਹੁੰਦੀ ਹੈ ਜਿਸ ਨੂੰ ਕਿ ਵੇਲੇ ਸਮੇਂ ਭੋਜਨ ਪ੍ਰਾਪਤ ਨਹੀਂ ਹੁੰਦਾ, ਤੇ ਇਹ ਦਸ਼ਾ ਬੜੀ ਖਤਰੇਵਾਲੀ ਭੀ ਹੁੰਦੀ ਹੈ ਅਰ ਭਯਾਨਕ ਬੀਮਾਰੀਆਂ ਦੀ ਭਾਈਵਾਲ ਨਾਲ ਹੀ ਫੇਰ ਭੁਖੇ ਦੀ ਭੁਖ ਅਗੇ ਤੇਜ ਤੇ ਪ੍ਰਾਕ੍ਰਮ ਨੂੰ ਕੀਹ ਮਜਾਲ ਹੈ ਜੋ ਦਮ ਮਾਰ ਸਕਨ ॥

ਭਾਈ ਚਾਰਿਕ ਜ਼ਯਾਫ਼ਤ [ SOCIAL FEAST ] ਸਚਮੁਚ ਹੀ ਹਰ ਇਕ ਇੰਦ੍ਰੀ ਲਈ ਆਨੰਦ ਸੰਪਾਦਨ ਕਰਦੀ ਹੈ ਪਰ ਜਿਤਨਾਂ ਚਿਰ ਤਕ ਭੁਖ ਨਾਂ ਸ਼ਾਂਤ ਹੋ ਲਵੇ ਤਦਤਕ ਦੂਸਰੀਆਂ ਇੰਦ੍ਰੀਆਂ ਨੂੰ ਨਹੀਂ ਰਿਝਾਇਆ ਜਾ ਸਕਦਾ।ਭੁਖੀ ਨੀਤ ਵਾਲੇ ਜੋ ਬਹੁਤਾ ਖਾਣ ਲਈ ਪ੍ਰਸਿਧ ਹਨ ਓਹ ਆਪਣੀ ਜ਼ਬਾਨ ਪੁਰ ਦੂਹਰਾ ਕੰਮ ਨਹੀਂ ਪੈਣ ਦਿਤਾ ਕਰਦੇ, ਬਲਕਿ ਖਾਣ ਦੇ ਬਾਰੇ ਵਿਚ ਰਿਖੀਆਂ ਦੀ ਮਜਲਸ ਵਿਖੇ ਚੁਪਚਾਪ ਹੋਏ ਖਾਣ ਨੂੰ ਇਸੇ ਕਰਕੇ ਹੀ ਅਧਿਕ ਪਸਿੰਦ ਕਰਯਾ ਕਰਦੇ ਹਨ।

ਅਤੇ ਜੇਕਰ ਅਸੀਂ ਰਸਨਾਂ ਨੂੰ ਬਹੁਤ ਕਰਕੇ ਸਿਰੇ ਚਾੜ੍ਹਯਾ ਹੈ ਤਾਂ ਇਹ ਅਵਸ਼ਯ ਹੀ ਅਸਾਂਨੂੰ ਪਾਸਵ ਸੁਭਾਵਾਂ ਅਰਥਾਤ ਪਸੂਆਂ ਵਾਲੀਆਂ ਚਾਹਨਾਂ ਵਿਚ ਪਟਕਾ ਮਾਰੇਗੀ, ਦਸਰੇ ਇੰਦ੍ਰਯਾਂ ਦੀ ਸੰਗਤ ਵਿਚ ਹੀ ਕੇਵਲ ਇਸਦਾ ਮਾਨ ਕੀਤਾ ਭਲਾ ਹੈ, ਕਯੋਂਕਿ ਰਸ ਗ੍ਰਹਣ ਕਰਣ ਹਾਰੀ ਰਸਨਾਂ ਬਾਕੀ ਇੰਦ੍ਰੀਆਂ ਦੀ ਡਿਪਟੀ ਜਰਨੈਲ ਹੈ ਤੇ ਜਿਤਨਾਂ ਚਿਰ

ਤਕ ਏਹ ਤ੍ਰਿਪਤ ਨਾਂ ਹੋ ਲਵੇ ਉਹ ਆਪਣੀ ਕਾਰਜ ਸਿਧੀ ਨੂੰ ਕਦਾਚਿਤ ਭੀ ਪ੍ਰਾਪਤ ਨਹੀਂ ਹੋ ਸਕਦੇ, ਤਾਂਤੇ ਇਕਤ੍ਰ ਭਾਵੀ ( United ) ਪੰਜਾਂ ਹੀ ਇੰਦ੍ਰਿਆਂ ਨੂੰ ਜੋ ਆਦਰ ਮਾਨ ਪ੍ਰਾਪਤ ਹੈ, ਰਸਨਾਂ ਦਾ ਹਿੱਸਾ ਸਭ ਦੇ ਬ੍ਰਾਬਰ ਓਸ ਵਿਚ ਹੈ। ਹਾਂ ਏਸ ਦੀ ਆਪਣੀ ਤਲਵਾਰ ਕਦਾਚਿਤ ਹੀ ਖਿਚੀਂਦੀ ਹੈ, ਜਿਸਨੂੰ ਬਹਾਦਰੀ ਦਾ ਸੁਭਾਵ ਕੋਈ ਨਹੀਂ ਮੰਨਦਾ, ਬਲਕਿ ਦੂਏ ਦੀ ਨਿੰਦਾ ਜਾਂ ਚੁਗਲੀ ਵਿਖੇ ( ਕਿਸੇ ਦੇ ਵਿਰੁਧ ) ਇਸਦਾ ਬੋਲਨਾ ਭੈੜਾ ਕੰਮ ਮੰਨਿਆ ਗਿਆ ਹੈ। ਬਸ ਇਸ ਪ੍ਰਸੰਗ ਦਾ ਹੁਣ ਮੈਂ ਏਥੇ ਹੀ ਭੋਗ ਪੌਂਦਾ ਹਾਂ, ਤੇ ਅਗ ਛੇੜਨ ਦੀ ਕੁਛ ਲੋੜ ਨਹੀਂ ਪ੍ਰਤੀਤ ਹੁੰਦੀ॥

—o—

## (੫) ਹੱਥ

ਸਭ ਤੋਂ ਅੰਤਲੀ ਇੰਦ੍ਰੀ ਤੁਚਾ ( ਸਪਰਸ ) ਇੰਦ੍ਰੀ ਹੈ। ਏਸਦਾ ਪ੍ਰਵੇਸੀ ਮਾਰਗ ( Gateway ) ਬੜੇ ਵਿਸਤਾਰ ਵਾਲਾ ਹੈ ਤੇ ਸਾਰਿਆਂ ਇੰਦ੍ਰੀਆਂ ਦੇ ਵਡੇ ੨ ਸੰਦਰ ਦੇ ਅੰਦਰ ਹੀ ਰਹਿੰਦੇ ਹਨ । ਭਾਂਵੇ ਅਸੀਂ ਇਸਨੂੰ ਉਂਗ-ਲੀਆਂ ਦੇ ਅੰਦਰ ਹੀ ਆਪਣੀ ਸਫੁਰਤੀ ਪ੍ਰਗਟ ਕਰਣ ਹਾਰਾ ਨਿਰੂਪਣ ਕਰਨ ਦੇ ਆਦੀ ਹੋਗਏ ਹਾਂ, ਪਰ ਅਸਲ ਵਿਚ ਇਸਦਾ ਰਾਜ ਵਰਤਜਾ ਹੋਇਆ ਸਾਰੇ ਹੀ ਸਰੀਰ ਵਿਖੇ ਹੈ ਤੇ ਏਹ ਹਰ ਇਕ ਅੰਗ ਵਿਚ ਮਾਨੋ ਜਿੰਦਗੀ ਦਾ ਨਿਸਾਨ ( Token ) ਹੈ॥

ਮੌਤ ਦੀ ਸਮੀਪ ਵਰਤਨੀ ਦਸ਼ਾ, ਜੋ ਜੀਉਂਦੇ ਜਾਗ-

ਦੇ ਸਰੀਰ ਵਿਖੇ ਵਯਾਪ ਸਕਦੀ ਹੈ, ਓਹ ਇਸ ਦਾ ਸੰਤਬਧ ਹੋ ਜਾਣਾ ਯਾ ਅਕੜੇਇ ਖਾ ਜਾਣਾ ਹੈ। ਹਰ ਇਕ ਤਤਪਰ ( Active ) ਤਥਾ ਸੁਸਥ ਜੀਵਨ ਪ੍ਰਾਪਤ ਪ੍ਰਾਣੀ ਨੂੰ ਐਸੀ ਸਪਸ਼ ਦਾਤ ਜੋ ਤ੍ਵਚਾ ਇੰਦ੍ਰੀ ਦੇ ਰੂਪ ਵਿਖੇ ਵਾਹਗੁਰੂ ਨੇ ਬਖਸ਼ੀ ਹੈ ਇਸਦਾ ਕਿਸੇ ਪ੍ਰਕਾਰ ਦੀ ਅਕਤ੍ਰਨੀ ਅਥਵਾ ਜਕੜਮੀ ਦਸ਼ਾ ਵਿਚ ਗ੍ਰਸੇ ਜਾਣਾ ਮਾਨੋਂ ਜੀਉਂਦੇ ਜੀ ਹੀ ਮਰ ਜਾਣਾ ਹੈ॥

ਜਿਸਤਰਾਂ ਅਚਰਜ ਰੂਪ ਜੀਵਿਤ ਤਾਰਾਂ ( living chords ) ਅਥਵਾ ਨਸਾਂ ( Nerves ) ਦੀ ਰਾਹੀਂ ਇਕ ਪਾਸੇ ਸਮੂਹ ਸ਼ਾਰਰਿਕ ਇੰਦ੍ਰਯਾਂ ਦਾ ਪਰਸਪਰ ਮਿਲਾਪ ਹੋਕੇ ਸਰੀਰ ਦਾ ਠਾਠ ਨਿਭ ਰਿਹਾ ਹੈ ਤੇ ਦੂਸਰੇ ਪਾਸੇ ਗੁਪਤ ਚਕ੍ਰ ( Mysterious centre ) ਦਿਮਾਗ ਤਥਾ ਦਿਮਾਗ ਸੰਬੰਧਿਤ ਕੇਂਦ੍ਰਾਂ ਨਾਲ ਸੰਬੰਧਿ ਪਾਕੇ ਇਹ ਨਸਾਂ ਗਯਾਨ ਇੰਦ੍ਰੀਆਂ ਦੀ ਪ੍ਰਵਿਰਤੀ ਦੀਆਂ ਸਹਾਇਕ ਬਣਕੇ ਮਾਨਸੀ ਕਾਰਵਾਈ ਨੂੰ ਨਿਭਾ ਰਹੀਆਂ ਹਨ। ਸੋ ਤ੍ਵਚਾ ਇੰਦ੍ਰੇ ਦੇ ਬਾਰੇ ਵਿਚ ਇਤਨੀ ਮਾਤ੍ਰ ਬਾਤ ਨੂੰ ਹੀ ਮੈਂ ਨਿਰੂਪਣ ਕਰਾਂਗਾ ਤੇ ਹੋਰ ਜੋ ਸਮਗ੍ਰ ਸਰੀਰ ਪੁਰ ਪਸਰੀ ਹੋਈ ਸਪਰਸਨ ਸ਼ਕਤੀ ਜੀਕੂੰ ਕੰਮ ਕਰ ਰਹੀ ਹੈ ਓਸ ਦੇ ਵਿਚਾਰ ਵਿਖੇ ਪ੍ਰਵਿਰਤ ਹੋਣ ਦਾ ਮੇਰਾ ਸੰਕਲਪ ਨਹੀਂ, ਕਯੋਂਕਿ ਆਧਾਰ ਗਯਾਨ ਤੋਂ ਅਧੇਇ ( ਆਸ੍ਰਿਤ) ਦਾ ਵਿਚਾਰ ਸਯਾਣੇ ਲੋਕ ਸੁਗਮ ਹੀ ਕਰ ਸ਼ਕਦੇ ਹਨ। ਇਸ ਤ੍ਵਚਾ ਇੰਦ੍ਰੇ ਬਾਬਤ ਸਾਡਾ ਸਾਦਾ ਵਿਚਾਰ ਕੇਵਲ ਉਂਗਲੀ ਮਾਤ੍ਰ ਤੋਂ ਹੀ ਪ੍ਰਾਪਤ ਹੋ ਜਾਂਦਾ ਹੈ ਜਿਹੜੀਕਿ ਚਾਹੇ ਤਾਂ ਆਪ ਕਿਸੇ ਚੀਜ

ਨੂੰ ਛੋਹੇ ਤੇ ਚਾਹੇ ਕੋਈ ਹੋਰ ਵਸਤੂ ਇਸ ਨਾਲ ਆਨ ਕੇ ਸਪਰਸ ਪਾਵੇ, ਸਰਬੰਧ ਹੋਣ ਦਾ ਅਨਭਉ ਇਕ ਸਮਾਨ ਹੀ ਦੋਹਾਂ ਸੂਰਤਾਂ ਵਿਚ ਹੋਇਆ ਕਰਦਾ ਹੈ, ਜਿਸ ਤੋਂ ਮਨ ਨੂੰ ਇਹ ਪਤਾ ਲਗ ਜਾਂਦਾ ਹੈ ਕਿ ਫੁਲਾਨੀ ਭਾਂਤ ਦਾ ਪਦਾਰਥ ਇਸ ਵੇਲੇ ਪ੍ਰਾਪਤ ਹੋਇਆ ਹੈ। ਓੜਕ ਨੂੰ ਹੁਣ ਅਸੀਂ ਇਹ ਦਸੱਦੇ ਹਾਂ ਕਿ ਹਰਇਕ ਗਯਾਨ ਇੰਦ੍ਰੀ ਅਪਣੇ ਵਿਖਯ ਭੋਗ ( Object ) ਦੇ ਜਾਨਣ ਹਾਰੀ ਕੇਵਲ ਇਕ ਚਿਤੰਨਾ ਗ੍ਰਾਹੀ ਨਸਾ ਹੈ, ਜੋ ਅਨਭਵ ਕਾਰਿਣੀ ਸਕਤੀ ਨਾਲ ਮਾਨੋਂ ਆਬ੍ਰਿਤ ਹੋਈ ( ਘਿਰੀ ) ਹੋਈ ਹੈ। ਤੇ ਇਨਾਂ ਦਾ ਅਡ ੨ ਵਿਖਯ ਦਾ ਗ੍ਰਹਨ ਕਰਣਾ ਤਥਾ ਅਨਭਉ ਕਰਣ ਦਾ ਕਾਰਣ ਭੀ ਆਪੋ ਵਿਚ ਭਿੰਨ ਭੇਦ ਹੈ। ਸੰਸਕਾਰ ( Impression ) ਜਗਾਵਨ ਦੇ ਬਾਰੇ ਵਿਚ ਜਿਥੋਂ ਤਕ ਕਿਸੇ ਓਪਰੇ ਪਦਾਰਥ ਦਾ ਵਾਸਤਾ ਪੈਂਦਾ ਹੈ ਓਸ ਦਾ ਛੋਹਨਾਂ ਤੇ ਛਹੋਨਾਂ ਇਕ ਸਮਾਨ ਹੀ ਅਸੀਂ ਦੱਸ ਚੁੱਕੇ ਹਾਂ ਸੋ ਇਸੇ ਬਾਤ ਨੂੰ ਧਯਾਨ ਵਿਚ ਰੱਖਕੇ ਅਸੀਂ ਠੀਕ ੨ ਇਹ ਗੱਲ ਪ੍ਰਵਾਣਨ ਲਈ ਤਯਾਰ ਹਾਂ ਕਿ ਰਸਨਾ ਭੀ ਜਯੋਂ ਕੀ ਤਯੋਂ ਉਂਗਲੀ ਦੇ ਹੀ ਸਮਾਨ ਹੈ ਜੋ ਕਦੀ ਤਾਂ ਆਪ ਹੀ ਰਸ ( Savouv ) ਨਾਲ ਸਪਰਸ਼ ਪੌਂਦੀ ਹੈ ਤੇ ਕਦੀ ਉਹ ( ਰਸ ) ਆਪ ਇਸ ਨੂੰ ਆਨ ਪ੍ਰਾਪਤ ਹੁੰਦੇ ਹਨ। ਨਾਸਾਂ, ਕੰਨ ਤਥਾ ਅਖ ਐਹੋ ਜੇਹੀਆਂ ਦੁਬਾਜਰੀਆਂ ਇੰਦ੍ਰੀਆਂ ਨਹੀਂ ਹਨ ਕਯੋਂਕਿ ਗੰਧ, ਸਬਦ ਤਥਾ ਰੂਪ ਜੋ ਇਨਾਂ ਦੇ ਆਪੋ ਆਪਣੇ ਵਿਖੇ ਭੋਗ ਹਨ ਓਨਾਂ ਦੇ ਪਾਪਤ ਹੋਣ ਪਰ ਹੀ ਓਨਾਂ ਦਾ ਇਨਾਂ ਨਾਲ ਸਰਬੰਧ

ਹੋਇਆ ਕਰਦਾ ਹੈ ਤਾਂਤੇ ਉਂਗਲੀਆਂ ਦੇ ਸਮੇਤ ਹੱਥ ਹੀ ਸਭ ਨੂੰ ਵਧਕੇ ਤ੍ਵਚਾ ਇੰਦ੍ਰੀ ਦਾ ਆਧਾਰ ਹੈ, ਇਸ ਵਾਸਤੇ ਅਸੀਂ ਏਸਦੇ ਹੋਰਸ ਕਾਰਜਵਾਹੀ ( ਸਮੁਚਜ ਖਲੜੀ ਆਦਕ) ਸਬਨਾਂ ਵਲੋਂ ਉਪ੍ਰਾਮ ਰਹਿਕੇ ਕੇਵਲ ਇਸੇ ਦੇ ਹੀ ਨਿਰਣੇ ਵਿਚ ਤਤਪਰ ਹੁੰਦੇ ਹਾਂ ॥

ਜੀਕੂੰ ਦੂਸਰੀਆਂ ਇੰਦ੍ਰਿਆਂ ਨੂੰ ਜ਼ੋਰ ਦਾਰ ਸ਼ਬਦਾ ਦ੍ਵਾਰੇ ਅਸੀਂ ਡਜੋਵੀਆਂ ਦੇ ਦ੍ਰਿਸ਼੍ਟਾਂਤ ਨਾਲ ਨਿਰੂਪਣ ਕਰ ਸਕਦੇ ਹਾਂ ਤੀਕੂੰ ਹੱਥ ਨੂੰ ਨਹੀਂ ਕੱਰ ਸਕਦੇ । ਅਲਬੱਤਾ ਦੂਸਰੀਆਂ ਦੀ ਆਪੇਖਜਾ ਅਸੀਂ ਹੱਥ ਨੂੰ ਇਕਪੁਲ ਦੇ ਫਾਟਕ ਰੂਪ ਵਿਖੇ ਵਰਨਣ ਕਰਦੇ ਹਾਂ । ਪੁਲ ਭੀ ਤਖਤਿਆਂ ਦਾ ਜਾਂ ਬੇੜੀਆਂ ਦਾ ਜਿਹੜਾ ਕਿ ਆਪਣੇ ਟਿਕਾਣੇ ਪੁਰ ਖੋਲਿਆ ਮੀਟਿਆ ਅਥਵਾ ਪਸਾਰਿਆ ਸੁੰਕੋਚਿਆ ਜਾ ਸਕਦਾ ਹੋਵੇ। ਇਸਨੂੰ ਅਸੀਂ ਹਸ੍ਤ–ਪੁਲ ( **Hand Bripge** ) ਦੇ ਨਾਮ ਨਾਲ ਭੀ ਪੁਕਾਰ ਸਕਦੇ ਹਾਂ । ਜਿਸਤਰਾਂ ਤ੍ਵਚਾ ਇੰਦ੍ਰੇ ਦੇ ਮਹਾਂਨ ਫਾਟਕ ਦਾ ਬਾਹਰਲੀ ਦੁਨੀਆ ਨਾਲ ਸਟਬੰਧ ਨਿਰੁਪਣ ਕੀਤਾ ਹੈ, ਓਸੇ ਤਰਾਂ ਹੀ ਏਸ ਬਾਬਤ ਭੀ ਮੈਂ ਜਰੂਰ ਇਹ ਵਿਚਾਰ ਕਰਾਂਗਾ ਕਿ ਬਾਹਰਲੇ ਪ੍ਰਪੰਚ ਤਥਾ ਇੰਦ੍ਰਿਆਂ ਦੇ ਚਾਰ ਛੋਟਿਆਂ ਫਾਟਕਾਂ ਦੇ ਵਿਚਾਲੇ ਲੇਵਾ ਦੇਵੀ ਦੇ ਸਰਬੰਧ ਥਾਪਨ ਲਈ ਇਹ ਕਿਸਤਰਾਂ ਅਕਸਰ ਕਰਕੇ ਵਰਤਜਾ ਜਾਂਦਾ ਹੈ। ਅਲੱਬਤਾ ਇਸ ਰੂਪਕ ( **An ology** ) ਨੂੰ ਮੈਂ ਹੁਣ ਹੋਰ ਨਹੀਂ ਵਰਤਾਂਗਾ ਤੇ ਨਾਂਹੀ ਉਂਗਲੀਆਂ ਦੀ ਫਿਲਾਸਫਾਨਾ ਤਥਾ ਵਿਲੱਛਣ ਕਾਰਵਾਈ ਪੁਰ ਕੁਝ ਅਧਿਕ ਦ੍ਰਿਸ਼੍ਟੀ ਦਿਆਂਗਾ ॥

ਹੱਥ ਤ੍ਰਚੀ ਇੰਦ੍ਰੇ ਦੀ ਪ੍ਰਵਿਰਤੀ ਦਾ ਵਿਸ਼ੇਸ਼ ਹਥਜਾਰ ਹੈ, ਤੇ ਇਹ ਨਾਂ ਕੇਵਲ ਆਪਣੀਆਂ ਉਂਗਲੀਆਂ ਦੇ ਪਪੋ-ਟਿਆ ਕਾਰਣ, ਬਲਕਿ ਓਹਨਾਂ ਨਾੜੀਆਂ ( NERVES ) ਨਾਲ ਜੋ ਸਰੀਰ ਮਾਤ੍ਰ ਦੀ ਹੀ ਚਮੜੀ ਵਿਚ ਗਜਾਨ ( ਸਪਰਸ਼ ) ਦਾ ਸੰਚਾਕ ਕਰਦੀਆਂ ਹਨ ਬੜੀ ਚੰਗੀਤਰਾਂ ਭੂਖਿਤ ਹੋਇਆ੨ ਹੈ। ਇਸਤੋਂ ਛੁਟ ਕੁਝ ਹੋਰ ਭੀ ਸੂਖਮ ੨ ਖਾਸੇ ਸਹਾਇਕ ਭਾਵ ਉਕ੍ਤ ਨਸਾਂ ਦੇ ਨਾਲ ਇਸ ਵਿਖੇ ਮੌਜਦ ਹੁੰਦੇ ਹਨ ਜਿਨਾਂ ਨੂੰ ਅੰਗ੍ਰੇਜੀ ਵਿਚ "ਟੈਕਟਿਲ ਕਾਰ ਪਸੱਲਜ਼ ( TACTILE CORPUSCLES )" ਕਹਿੰਦੇ ਹਨ। ਪਰ ਅੰਗੂਠੇ ਤੇ ਉਂਗਲੀਆਂ ਦੀ ਅਜੇਹੀ ਤਰਾਂ ਦੀ ਵਜੋਂਤ ਦੇ ਕਾਰਣ ਤੇ ਵੀਣੀ WRIST ਅਰਕ ( ELBOW ) ਅਤੇ ਡੌਲੇ ARM ਦੀ ਹਰ-ਕਤ MOTION ਕਰਕੇ ਇਸ ( ਹੱਥ ) ਨੂੰ ਝੱਟ ਹੀ ਆਪ ਤੇ ਆਪ ਪਰੱਰਿਆਂ ਰਹਣ ਵਿਚ ਐਸੀ ਸਮਰਥਾ ਪ੍ਰਾਪਤ ਹੈ। ਜਿਸ ਤੋਂ ਹੋਰ ਸਮੇ ਹੀ ਸਾਰੀਰਿਕ ਅੰਗ ਅਣਵੰਜ ਹਨ। ਤ੍ਰਚਾ ਇੰਦ੍ਰੀ ਦੇ ਇਸ ਮੁੱਖ ਸਾਧਨ [ ਹੱਥ ] ਬਾਬਤ ਜਦ ਭੀ ਅਸੀਂ ਕੁਝ ਵਰਨਨ ਕਰਦੇ ਹਾਂ ਤਾਂ ਸਾਡਾ ਮਤਲਬ ਉਂਗ-ਲੀਆਂ ਦੀ ਚਮੜੀ ਮਾਤ੍ਰ ਦੇ ਗਜਾਨ ਦਾ ਹੀ ਕੇਵਲ ਸਾਧਨ ਸੂਚਨ ਕਰੌਣ ਦਾ ਨਹੀਂ ਹੁੰਦਾ, ਬਲਕਿ ਇਸਤੋਂ ਸਿਵਾਇ ਹੋਰ ਭੀ ਜੋ ਅਨੇਕ ਤਰਾਂ ਦਾ ਦਬਾਉ ਇਨਾਂ ਪੁਰ ਪੈਣ ਨਾਲ ਅਸਾਨੂੰ ਬਹੁਤ ਕਰਕੇ ਦਬਾਉ ਵਾਲੀ ਵਸਤੂ ਦੇ ਰੂਪ ਦੀ ਸੂਝ ਇਸਦੀ ਰਾਹੀਂ ਹੋਇਆ ਕਰਦੀ ਹੈ, ਓਸਦੇ ਦਸੱਨ ਦਾ ਅਭਿਪ੍ਰਾਇ ਹੁੰਦਾ ਹੈ। ਉਦਾਹਰਣ ਵਜੋਂ ਜੀਕੂੰ ਇਕ ਮੁਨਾਖੇ ਆਦਮੀ [ A BLIND MAN ] ਨੇ ਵਾਜਾ ਵਜੌਨਾਂ ਹੋਵੇ ਤਾਂ

ਓਸਦੀਆਂ ਉਂਗਲੀਆਂ ਨਾ ਕੇਵਲ ਓਨਾਂ ਉਪਰਲੀ ਖਲੜੀ ਪੁਰ ਪਏ ਪ੍ਰਭਾਵ ਨਾਲ ਹੀ ਤਰਬਾਂ ਵੱਲ ਪ੍ਰੇਰਿਤ ਹੁੰਦੀਆਂ ਹਨ, ਬਲਕਿ ਉਕਤ ਚਮੜੀ ਰਾਹੀਂ ਇਸਦੇ ਅੰਤਰ ਵਰਤੀ ਛੋਟੀਆਂ ੨ ਮਾਂਸ ਪੇਸੀਆਂ ਰੂਪ ਪਠਿਆਂ ਉੱਤੇ ਪੈਂਦਾ ਪ੍ਰਭਾਵ ਭੀ ਇਸਦਾ ਸਾਥੀ ਹੁੰਦਾ ਹੈ ਜਿਸ ਕਰਕੇ ਉਂਗਲੀਆਂ ਹਿੱਲਿ-ਆ ਜੁਲਿਆ ਕਰਦੀਆਂ ਹਨ। ਜੇਕਰ ਕਿਸੇ ਭਾਂਤ ਹੱਥਾਂ ਤੋਂ, ਖਿਨਾਂ ਤਰੱਦਦ ਚਮੜੀ ਉਧੇੜ ਸਕੀਏ ਤਾਂ ਸਾਨੂੰ ਇਹ ਸਪਸ਼੍ਟ ਪਤਾ ਲਗ ਜਾਵੇ ਕਿ ਗਾਇਨਾਂ ਸੰਬੰਧੀ ਪਠਿਆਂ ਦੀ ਸਪਰਸਨ ਸਕਤੀ ਕੁੰਠਿਤ ਹੋ ਗਈ ਹੈ ਤੇ ਇਸੇ ਕਰਕੇ ਹੀ ਕਾਰਜ ਵਾਹੀ ਸਕਤੀ (THE POWER OF PLAYING ] ਭੀ ਨਿਵਿਰਤ॥

ਹਸ੍ਤਗਤ ਤ੍ਵਚਾ ਇੰਦ੍ਰੀ ਦੂਜੀਆਂ ਗਜਾਨ ਇੰਦ੍ਰੀਆਂ ਦੀ ਅਪੇਖਜਾ ਬਹੁਤ ਗੱਲਾਂ ਵਿੱਚ ਮਹਾਂ ਵਿਚਿਤ੍ਰ ਹੈ। ਦੂਸਰੇ ਇੰਦ੍ਰੇ ਲਗ ਪਗ ਸਭ ਦੇ ਹੀ ਸਭ ਅਚੇਤ ਹਨ ਪਰ ਏਹੋ ਹੀ ਕੇਵਲ ਸੁਚੇਤ ਇੰਦ੍ਰਾ ਹੈ ਕਜੋਂਕਿ ਅੱਖੀਆਂ, ਕੰਨ ਤੇ ਨਾਸਾਂ ਆਪ ਮੁਹਾਰੇ ਖੁੱਲੀਆਂ ਰਹਿੰਦੀਆਂ ਹਨ ਅਰ ਰੂਪ, ਸਬਦ ਤਥਾ ਸੁਗੰਧੀ ਇਨਾਂ ਦੇ ਅੰਦਰ ਆਨ ਪ੍ਰਵੇਸ਼ਿਆ ਕਰਦੀ ਹੈ ਜਦਕਿ ਅਸੀਂ ਤਕੱਨ, ਸੁਨਣ ਤਥਾ ਸੁੰਘਨ ਲਈ ਮਜਬੂਰ ਹੋ ਜਾਂਦੇ ਹਾਂ ਪਰ ਹੱਥ ਨੂੰ ਜੋ ਕੁਝ ਆਪ ਛੋਹਨਾਂ ਟੁਚਜਾ ਕਰਦਾ ਹੈ ਓਸੇ ਨੂੰ ਹੀ ਸਪਰਸ ਕਰਦਾ ਹੈ। ਜਿਹੜੇ ਪਦਾਰਥ ਇਸਨੂੰ ਨਹੀਂ ਭੌਂਦੇ ਓਨਾਂ ਨੂੰ ਇਹ ਪਰੇ ਚਾਹ ਪਟਕੌਂਦਾ ਹੈ ਤੇ ਮਨ ਭੌਂਦਿਆਂ ਨੂੰ ਇਸ਼ਾਰੇ ਕਰ ਕਰਕੇ ਆਪਣੀ ਵੱਲ ਖਿਚਿਆ ਕਰਦਾ ਹੈ। ਅੱਖ ਵਿਚ ਇਹ ਤਾਕਤ ਨਹੀਂ ਜੁ ਕਿਸੇ ਡਰੌਣੀ

ਸੂਰਤ ਵੱਲ ਇਕੇਰਾਂ ਖਿੱਚੀ ਜਾਕੇ ਮੁੜ ਓਸ ਵਲੋਂ ਟੁਕੀ ਨਹਿ ਸਕੇ, ਈਹੋ ਹੀ ਹਾਲ ਕੰਨਾਂ ਤਥਾ ਨਾਸਾਂ ਦਾ ਹੈ ਕਿ ਉਹ ਪ੍ਰਤਿਕੂਲ ਅਵਾਜ਼ ਦੇ ਸੁਨਣ ਤਥਾ ਘ੍ਰਿਣਿਤ ਗੰਧ [ ਬਦਬੂ ] ਦੇ ਸੁੰਘੀਣੋਂ ਆਪਣੇ ਆਪ ਨੂੰ ਬਚਾ ਜਾਂ ਸੰਭਾਲ ਨਹੀਂ ਸਕਦੇ ॥

ਨਾਲ ਹੀ ਫੇਰ ਹੱਥ ਕੇਵਲ ਆਪਣੀਆਂ ਲੋੜਾਂ ਮਾਤ੍ਰ ਨੂੰ ਹੀ ਨਹੀਂ ਸਾਧਦਾ, ਬਲਕਿ ਜਦ ਦੂਏ ਇੰਦ੍ਰੇ ਕਿਸੇ ਤਰਾਂ ਨਕਾਰੇ ਹੋ ਜਾਣ ਤਾਂ ਇਹ ਓਨਾਂ ਦੇ ਕੰਮਾਂ ਨੂੰ ਭੀ ਆਪਣੇ ਹੀ ਸਿਰ ਤੇ ਲੈ ਲਿਆ ਕਰਦਾ ਹੈ। ਨੇਤ੍ਰ ਹੀਣੇਦਾ ਹੱਥ ਤਾਂ ਰਲੀਆਂ ਕੂਚਿਆਂ ਵਿਚ ਸਾਖਯਾਤ ਅੱਖ ਦਾ ਹੀ ਕੰਮ ਦਿੰਦਾ ਹੈ ਤੇ ਓਸਨੂੰ ਘੋਲ ਘੰਡਜਾਂ ਰਸਤਯਾਂ ਵਿਚ ਦੀ ਸਹੀ ਸਲਾਮਤ ਲੰਘਾ ਲਜਾਂਦਾ ਹੈ। ਇਹ ਉਸਦਿਆਂ ਮਿਤ੍ਰਾਂ ਨੂੰ ਸਾਮਰਤਖ ਪਛਾਣਦਾ ਤੇ ਇਸ ਗੱਲ ਨੂੰ ਸਪਸ਼੍ਰ ਕਰਕੇ ਜਾਣ-ਦਾ ਹੈ ਕਿ ਉਹ ਕਿਸ ਪਜਾਰ ਭਰੀ ਨਿਘਾ ਨਾਲ ਓਸਨੂੰ ਤੱਕ ਰਹੇ ਹਨ। ਇਹ ਓਸ ( ਅੰਨੇ ) ਲਈ ਪੋਥੀਆਂ ਨੂੰ ਪੜਦਾ ਤੇ ਅਪਣੇ ਚੁਪ ਚਾਪੀ ਪਾਠਾਂ **(Silent reading)** ਰਾਹੀਂ ਓਸਦੇ ਦੁਖਜਾਰੇ ਲੰਮੇ ਦਿਹੜੇ ਨੂੰ ਅਵੋਕ ਹੀ ਬਿਤਾ ਦਿੰਦਾ ਹੈ ॥

ਏਲੇ ਆਦਮੀ ਦੀ ਸੇਵਾ ਭੀ ਠੀਕ ਓਸਦੀ ਰੁਚੀ ਮੂਜਬ ਹੀ ਨਿਭੋਦਾ ਹੈ ਤੇ ਜਦੋਂ ਜਬਾਨ ਗੁੰਗੀ ਹੋਵੇ ਜਾਂ ਕੰਨ ਬੰਦ ਪੇਗਿਆ ਹੋਵੇ ਤਾਂ ਇਸਦੀਆਂ ਉਂਗਲੀਆਂ ਬੜੀ ਸਫਾਈ ਨਾਲ ਦੂਜੇ ਦੀਆਂ ਅੱਖੀਆਂ ਨਾਲ ਗੱਲਾਂ ਕਰਦੀਆਂ ਹਨ ਅਰ ਸ੍ਰੋਤੇ ਦੇ ਕੰਮ ਨੂੰ ਨੇਪਰੇ ਚਾੜ੍ਹਨ ਦੇ ਲੈਕ ਇਸ ਹੱਥ ਨੂੰ

ਬਣੌਂਦੀਆਂ ਹਨ ॥

ਮੁਕਦੀ ਗੱਲ ਇਹ ਕਿ ਸਾਰੇ ਦੇ ਸਾਰੇ ਇੰਦ੍ਰੇ ਹੀ ਆਪਣੀਆਂ ਸਕਤੀਆਂ ਨੂੰ ਵਧਾਵਨ ਤਥਾ ਉੱਨਤ ਕਰਣ ਖਾਤਰ ਅਤੇ ਅਪਨੇ ਅਨੋਖੇ ਕਰਤਬ ਸਾਧਨ ਲਈ ਏਸ ਹੱਥ ਦੇ ਹੀ ਮੁਥਾਜ ਹਨ। ਹੱਥ ਅੱਖ ਦੀ ਪੂਰੀ ੨ ਨਕਲ ਉਤਾਰ ਦਾ ਤੇ ਕਾਲੀ ਬੋਲੀ ਰਾਤ ਵਿਚਲੇ ਸਤਾਰਿਆਂ ਨੂੰ ਤਕਾਵਨ ਵਾਸਤੇ ਬੜੀ ਉਤਮ ਦੂਰ ਬੀਨ ਬਣੌਂਦਾ ਹੈ। ਤੇ ਇਵੇ ਹੀ ਦੂਜੇ ਦਾਅ ਸੂਖਮ ਤੋਂ ਸੂਖਮ ਵਸਤੂ ਦੇ ਉਘਿਆਂ ਕਰ ਦਿਖੌਨ ਖਾਤਰ ਇਹ ਨਵੀਂਆਂ ਦੁਨੀਆਂ ਦਾ ਚਮਤ ਕਾਰ ਦਿਖਾਲਣ ਨਮਿਤ ਕੇਹੀ ਸੋਹਣੀ ਖੁਰਦ ਬੀਨ ਬਣਾ ਦਿਖੌਂਦਾ ਹੈ। ਅਰ ਐਸਾ ਹੀ ਕੰਨ ਦੀ ਖਾਤਰ ਭੀ ਅਜੇਹੇ ਵਸੀਲੇ [ ਹਥਜਾਰ INSTRUMENTS ) ਸੰਦ ਘੜ ਧਰਦਾ ਹੈ ਜਿਨਾਂ ਦੀ ਰਾਹੀਂ ਇਸ ਕੰਨ ਨੂੰ ਅਗੰਮੀ ਵਾਜਾਂ ਦੇ ਪੂਰੀ ੨ ਤਰਾਂ ਸੁਣਨ ਦੀ ਸਿਖਜਾ ਦਿੱਤੀ ਜਾ ਸਕਦੀ ਹੈ। ਇਹ ਨਾਸਾਂ ਲਈ ਓਨਾਂ ਦੇ ਮਨ ਭੌਂਦੇ ਫੁੱਲਾਂ ਨੂੰ ਤੋੜਦਾ ਤੇ ਪ੍ਰਸੰਨਤਾ ਕਾਰੀ ( ਰੁਚਵੇਂ ) ਅਤਰਾਂ ਨੂੰ ਉਨਾਂ ਵਿਚੋਂ ਖਿੱਚਿਆ ਕਰਦਾ ਹੈ। ਜਬਾਨ ਦੀ ਖਾਤਰ ਤਾਂ ਇਹ ਐਡਾ ਉਪਜੋਗੀ ਹੈ ਕਿ ਜੇਕਰ ਇਹ ਓਸਦੀ ਸੇਵਾ ਸਹੈਤਾ ਨਾਂ ਕਰਦਾ ਤਾਂ ਇਹ ਵਿਚਾਰੀ ਅਪਣੇ ਸਵਾਦ ਭਾਵੀ ਸਿੰਘਾਸਨ ਤੋਂ ਹੀ ਅਨਵੰਜ ਹੋ ਬੈਠਦੀ। ਥੋੜੇ ਮਾਤ੍ਰ ਤੇ ਇਹ ਕਿ ਤੁਚਾ ਇੰਦ੍ਰੀ ਆਪਣੀਆਂ ਸਾਥਨਾਂ ਦੂਸਰੀਆਂ ਸਾਰੀਆਂ ਇੰਦ੍ਰੀਆਂ ਦੀ ਵਜੀਰ ਹੈ ਤੇ ਬਿਨਾਂ ਹੁਕਮੋਂ ਹੀ ਸਭਨਾਂ ਦੀ ਸਦੀਵ ਕਾਲ ਲਈ ਹਰ ਤਰਾਂ ਤਾਬਿਆ ਦਾਰ ਨੌਕਰ ॥

ਸੋ ਜੇਕਰ ਹੱਥ ਐਡੀ ਉਦਾਰਤਾ ਨਾਲ ਸਰੀਰ ਦੀ

ਸੇਵਾ ਕਰਦਾ ਹੈ ਤਾਂ ਇਹ ਇਕ ਅਕਲਈਏ ਤੇ ਸਜਾਕੇ ਪੁਰਖ ਨੂੰ ਆਦਮੀ ਦਾ ਬਲ, ਇਛਾ ( Will ) ਪਜਾਰ ਤਥਾ ਹੌਸਲਾ ਦਰਸੌਨ ਵਿਚ ਭੀ ਕਝ ਘੱਟ ਉਦਾਰਤਾ ਨਹੀਂ ਦਿਖੌਂਦਾ। ਇਸਨੂੰ ਤਲਵਾਰ ਫੜਾਕੇ ਦੇਖੋ ਕੀਕੂੰ ਬਲ ਦਾ ਚਮਤਕਾਰ ਦਿਖੌਂਦਾ ਹੈ। ਹਲ ਪਕੜਾਕੇ ਤਕੋ ਇਹ ਕਿਕੁਨ ਜਮੀਨ ਨੂੰ ਜੋਤਕੇ ਦੱਸਦਾ ਹੈ। ਸਾਰੰਗੀ ਫੜਾਓ ਤਾਂ ਅਨੋਖੀਆਂ ਸੋੂਦਾਂ ਪ੍ਰਗਟ ਕਰਦਾ ਹੈ। ਪਿੰਸਲ ਇਸ ਵਿਚ ਦਿਓ ਤਾਂ ਅਨੂਠੀਆਂ ਚਿਤ੍ਰਕਾਰੀਆਂ ਵਾਹ ਧਰਦਾ ਹੈ। ਲਿਖਨ ( Pen ) ਇਸ ਵਿਖੇ ਅੜਾਓ ਤਾਂ ਅਜਬ ਤਰਾਂ ਦੀ ਬੋਲੀ ਬੋਲਣ ਲਗ ਜਾਂਦਾ ਹੈ, ਵਕੀਲੀ ਕਰਣ ਲਗ ਜਾਂਦਾ ਹੈ ਅਥਵਾ ਬੇਨਤੀਆਂ ਕਰਣ ਲਗ ਪੈਂਦਾ ਹੈਂ ਦਸੋ ਤਾਂ ਇਹ ਕੀਹ ਨਹੀਂ ਕਰ ਸਕਦਾ ? ਤੇ ਇਸਨੇ ਕੀਹ ਕੁਝ ਨਹੀਂ ਕੀਤਾ ? ( ਬਹੁਤੀ ਤੋਂ ਬਹੁਤੀ ਕਾਰ ਕਰਣ ਵਾਲਾ ਮਾਨੋ) ਵਡਾ ਸਾਰਾ ਹੱਥ ਆਦਮੀ ਦੇ ਏਸੇ ਛੋਟੇ ਜੇਹੇ ਹੱਥ ਦੀ ਹੀ ਸਕਤੀ ਦਾ ਪਸਾਰਾ ਹੈ। ਅਰ ਬਿਜਲੀ ਦੀ ਤਾਰ ਰੂਪਣੀ ਕਲਮ ਨਾਲ ਲਿਖਣ ਵਾਲਾ ਭੀ ਏਹੋ ਹੀ ਛੋਟਾ ਜਿਹਾ ਹੱਥ ਹੈ। ਅਸਾਡੀਆਂ ਸਾਰੀਆਂ ਵਡੀਆਂ ੨ ਤੋਪਾਂ ਤੇ ਬੰਦੂਕਾਂ ਅਰ ਹੋਰਸ ਸਭ ਭਾਂਤ ਦੇ ਸ਼ਸਤ੍ਰ ਜਿਨਾਂ ਨਾਲ ਅਸੀਂ ਅਪਣਿਆਂ ਭ੍ਰਾਂਵਾ ਨੂੰ ਆਨਦੀ ਆਨ ਵਿਚ ਹੀ ਤਹਿ ਤੇਗ ਕਰ ਸਿੱਟਦੇ ਹਾਂ। ਓਨਾਂ ਵਡਿਆਂ ਵਡਿਆਂ ਅਤੇ ਮਹੀਨ ਜਾਬ੍ਰ ਤਥਾ ਖੂਨੀ ਹਥਾਂ ( ਹੱਥਜਾਰਾਂ ) ਨੂੰ ਬਨਾਣ ਵਾਲਾ ਭੀ ਏਹੋ ਹੀ ਛੋਟਾ ਜਿਹਾ ਹੱਥ ਜੇ। ਇਸਤੋਂ ਭੀ ਵੱਧ ਹੋਰ, ਜੋ ਜਹਾਜ, ਰੇਲਾਂ, ਬਿਜਲੀ ਘਰ ਤਥਾ ਮਹੱਲ ਹਨ ਇਹ ਕੀਹ ਹਨ? ਕੇਵਲ

ਇਸੇ ਦੀ ਹੀ ਕਾਰੀ ਗਰੀ। ਸਚਮੁਚ ਸਾਰੇ ਦਾ ਸਾਰਾ ਸ਼ਹਿਰ, ਸਮੂਹ ਦੀਪ ਤਥਾ ਧਰਤੀ ਮੰਡਲ ਭਰ ਦੀ ਹੀ ਸਮੂਲਚੀ ਘੱਗ ਵਸੋਂ ਅਰ ਸੂਜੇ ਬ੍ਰਹਮੰਡ ਜਿਸਨੂੰ ਇਸ ਮਾਨਵੀ ਦੇਵਤੇ ਨੇ ਅਨੇਕਾਂ ਵਜੋਂ ਤਾਂ ਵਿਚ ਢਾਲਿਆ ਹੋਇਆ ਹੈ ਓਹ ਸਭ ਦਾ ਸਭਹੀ ਇਸ ਮਹਾਨ ਹੱਥ ਦਾ ਕਰਤਬ ਹੈ।ਤੇ ਏਹ ਹੀ ਮਹਾਂ ਪ੍ਰਤਾਪੀ ਹੱਥ ਜਿਸ ਦੁਆਰਾ ਮਨੁਖ ਜਾਤੀ ਅਪਣੀ ਇਛਾ ਪੂਰ-ਤੀ ਕਰਦੀ ਹੈ ਅਸਲ ਵਿਚ ਸਮੂਹ ਕਾਰਜ ਸਾਧਕ ਮਹਾਂ ਪ੍ਰਭਾਵੀ ਪੁਰਖ ਹੈ ॥

ਜਿਸ ਦਿਨ ਮਾਈ ਹੱਵਾ ਦੇ ਹੱਥ ਨੇ ਨਿਖਿੱਧ ਬਿਰਛ ਦੇ ਫਲ ਤੋੜਨ ਦੀ ਭੁਲਕੀਤੀ,ਤਦੋਂ ਤੋਂ ਲੈਕੇ ਓਸ ਭੈੜੇ ਦਿਹਾੜੇ ਤਕ ਜਿਸਦਿਨਕਿਮਹਾਤਮਾਈਸਾਜੇਦੇਹਥਾਂਵਿਚਮੇਖਾਂ ਠੋਕੀਆਂ ਗਈਆਂ ਸਨ, ਜਦ ਆਦਮੀ ਤਥਾ ਇਸਤ੍ਰੀ ਦੇ ਹੱਥ ਦੇ ਕੀਤੇ ਕਾਰਨਾਮਿਆਂ ਨੂੰ ਮੈਂ ਧਜਾਨ ਵਿਚ ਲਿਔਂਦਾ ਹਾਂ ਤੇ ਹੋਰ ਭੀ ਜੋ ੨ ਕੁਝ ਭੈੜਾ ਅਥਵਾ ਚੰਗਾ ਇਨਾਂ ਮਾਨਵੀ ਹਥਾਂ ਨੇ ਕੀਤਾ ਹੈ ਚੇਤੇ ਕਰਦਾ ਹਾਂ ਤਾਂ ਮੈਂ ਆਪਣੇ ਹੱਥ ਨੂੰ ਹੀ ਉਠਾ ਲੈਂਦਾ ਹਾਂ ਤੇ ਹੈਰਾਨ ਪ੍ਰੇਸ਼ਾਨ ਹੋਇਆ ਇਸ ਵੱਲ ਤਕੱਨ ਲਗ ਜਾਂਦਾ ਹਾਂ। ਜਦ ਕਿ ਮੈਨੂੰ ਐਉਂ ਮਲੂਮ ਹੁੰਦਾ ਹੈ ਕਿ ਇਹ "ਭਲਾ" ਸਾਧਨ ਦਾ ਕਜਾ ਸੋਹਣਾ ਸ਼ਸਤ੍ਰ ਹੈ? "ਬੁਰਾ ਕਰਣ" ਦਾ ਇਹ ਕੈਸਾ ਹੱਛਾ ਹਥਜਾਰ ਹੈ! ਫੇਰ ਇਹ ਸਾਰਾ ਦਿਨ ਹੀ ਕਦੀ ਵਿਹਲਾ ਭੀ ਨਹੀਂ ਰਹਿਣ ਵਾਲਾ। ਐਸਾ ਕੋਈ ਸੰਦਰ ( Implement ) ਨਹੀਂ ਜਿਸਨੂੰ ਇਹ ਕੰਮ ਵਿਚ ਨਹੀਂ ਲਿਆ ਸਕਦਾ, ਤੇ ਜਿਸ ਵੇਲੇ ਇਹ ਕੰਮ ਕਰ ਰਿਹਾ ਹੋਵੇ ਕਿਸੇ ਨਾਂ ਕਿਸੇ ਸਾਧਨ ( Tool )

ਦੇ ਬਗੈਰ ਇਹ ਕਦਾਚਿਤ ਭੀ ਨਹੀਂ ਹੁੰਦਾ ਹੈ ॥

"ਦਸ੍ਤਕਾਰ" ਜਾਂ "ਕਾਰੀਗਰ" ਪੁਣੇ ਦੀ ਪਦਵੀ ਅਸੀਂ ਖਾਸਿਆਂ ੨ ਕੰਮ ਕਰਣ ਵਾਲਿਆਂ ਨੂੰ ਦੇਣ ਵਿਚ ਠੀਕ ਸਜਾਣਪ ਤੋਂ ਕੰਮ ਨਹੀਂ ਲੈਂਦੇ ਕਯੋਂ ਕਿ ਇਹ ਸਾਰਿਆਂ ਹੀ ਧਰਮੀ ( Honest ) ਤੇ ਉਤਸਾਹੀ ( Earnest ) ਬੰਦਿਆਂ (ਤੀਵੀਆਂ, ਮਰਦਾਂ) ਦੇ ਹੱਕ ਦੀ ਵਸਤੂ ਹੈ ਤੇ ਹਰ ਕਿਸੇ ਨੂੰ ਹੀ ਏਸ ਉਪਾਧੀ ( Title ) ਦੇ ਹਾਸਲ ਕਰਣ ਲਈ ਉਤਕੰਠਿਤ ( Covet ) ਹੋਣਾ ਚਾਹੀਏ। ਕਯੋਂਕਿ ਸਾਰਿਆਂ ਦੇ ਹੱਥ ਹੀ ਸੰਦਰਾਂ ਵਾਲੇ ਹਨ–ਜਿਹਾ ਕਿ–ਃਪਾਤਿਸਾਹ ਜਾਂ ਮਲਕਾਂ ਦੇ ਹੱਥ ਵਿਚ ਸ਼ਾਹੀ ਦੰਡ ( Sceptre ) ਅਰ ਸਿਪਾਹੀ ਦੇ ਹੱਥੋਂ ਵਿਚ ਤਲਵਾਰ, ਤਖਾਣ ਦੇ ਹਥ ਵਿਚ ਆਰਾ; ਅਰ ਲੁਹਾਰ ਦੇ ਹਥਵਿਚਹਥੌੜਾਂ; ਕਿਸਾਨ ਦੇ ਹੱਥ ਵਿਚ ਹਲ; ਖਾਣ ਪੁੱਟ ਦੇ ਹਥ ਵਿਚ ਖੋਤਰਾ ( ਸੱਬਲ Spade ) ਮਲਾਹ ਦੇ ਹੱਥ ਵਿਚ ਚੱਪਾ, ਮੁਸਵਰ ( Painter ) ਦੇ ਬੁਰਸ ( ਕੂਚੀ ); ਪੱਥਰ ਘਾੜੇ ਦੇ ਹੱਥ ਵਿਚ ਛੈਣੀ; ਕਵੀਸਰ ਦੇ ਹਥ ਵਿਚ ਕਲਮ ਅਰ ਤੀਵੀਂ ਦੇ ਹੱਥ ਵਿਚ ਸੂਈ। ਜੇਕਰ ਇਨਾਂ ( ਇਕੁ ) ਸੰਦਰਾਂ ਜਾਂ ਇਨਾਂ ਸਾਰਖਜਾਂ ਹੀ ਇਕਨਾਂ ਹੋਰਨਾਂ ਵਿਚੋਂ ਕਿਸੇ ਦੇ ਲੈਕ ਭੀ ਅਸੀਂ ਨਾ ਹੋਵਾਂਗੇ ਤਾਂ ਸਮਝ ਰਖਨਾਂ ਕਿ ਸਾਡੀਆਂ ਵੀਣੀਆਂ ਉਦਾਲੇ ਬੇੜੀਆਂ ( ਹਥ ਕੜੀਆਂ ) ਪਈਆਂ ਹੋਸਨ ਤੇ ਹਥੇਲੀਆਂ ਉਪਰ ਕੈਦੀਆਂ ਵਾਲੀਆਂ ਸੁਲਾਖਾਂ। ਸੋ ਹਰ ਕਿਸੇ ਚਾਹਵੰਦ ( Willing ) ਮਰਦ ਤਥਾ ਤ੍ਰੀਮਤ ਲਈ ਉਹੋ ਹੀ ਸੰਦਰ ਸੈਂਦਰ ਹੈ ਜਿਹੜਾ ਪਕੜਨਾਂ ਕਿ ਉਹ

ਸਿਖ ਸਕਨ, ਕਯੋਂਕਿ ਇਹ ਹੁਕਮ ਹੈ-"ਜੋ ਕੋਈ ਕਾਰਜ ਆ ਬਣੇ ਕਰਣ ਜੋਗ ਤੁਧ ਹੱਥ। ਤਨੋਂ ਮਨੋਂ ਹੋਕੇ ਕਰੀਂ ਨਾਹੀਂ ਸੁੱਟ ਪਲੱਥ" ॥ ਬਸ ਇਹ ਹਨ ਗਯਾਨ ਦੇ ਪੰਜੇ ਦੁਆਰ ਜਿਨਾਂ ਨੂੰ ਅਸਾਂ ਨੇਤ੍ਰ ਦੁਆਰ, ਕਰਣ ਦੁਆਰ; ਨਾਸਿਕਾ ਦੁਆਰ; ਮੁਖ ਦੁਆਰ ਤਥਾ ਤੁਚਾ ਦੁਆਰ-ਨਾਮ ਨਾਲ ਸੰਖੇਪ ਮਾਤ੍ਰ ਤੇ ਨਿਰੂਪਣ ਕੀਤਾ ਹੈ। ਇਨਾਂ ਦਾ ਮੰਡਲ ਅਰਥਾਤ ਇਨਾਂ ਦੀ ਰਾਜ ਧਾਨੀ (Empire) ਬੇਅੰਤ ਤਥਾ ਪਾਰਾਵਾਰ ਰਹਤ ਵਿਸ੍ਤਾਰ ਵਾਲੀ ਹੈ; ਜਿਸਦਾ ਵਰਨਣ ਇਸ ਅਲਪ ਮਾਤ੍ਰ ਆਰਬਲਾ ਵਿਖੇ ਪੂਰਣ ਰੀਤੀ ਨਾਲ ਨਹੀਂ ਕੀਤਾ ਜਾਸਕਦਾ। ਹਾਂ ਇਹ ਗੱਲ ਭੋਗ ਪੌਂਦਿਆਂ ਹੋਇਆਂ ਪਾਠਕਾਂ ਨੂੰ ਸੁਝਾ ਦਿੰਦੇ ਹਾਂ ਕਿ ਉਹ ਦਿਨ ਜਿਸਨੂੰ ਮੌਤਦਾ ਦਿਹਾੜਾ ਕਹਿੰਦੇ ਹਨ ਇਕਨਾਂ ਇਕ ਦਿਨ ਸਭ ਕਿਸੇ ਤੇ ਹੀ ਔਣ ਵਾਲਾ ਹੈ ਜਿਸਨੇ ਔਂਦਿਆਂ ਸਾਰ ਹੀ ਇਨਾਂ ਦੀਵਿਆਂ ਨੂੰ ਝਟਾ ਪਟ ਬੁਝਾਦੇਣਾ ਹੇ। ਇਸ ਲਈ ਸਾਵਧਾਨ ਹੋ ਜਾਓ ਤੇ ਇਨਾਂ ਦੁਆਰਿਆਂ ਨੂੰ ਇਛਾ ਅਨੁਸਾਰ ਓਸ ਪਰਮ ਦੁਆਰ ਦਸਮ ਦੁਆਰ ਵਿਖੇ ਜਿਸਨੂੰ ਗਯਾਨ ਦੁਆਰ ਭੀ ਕਹਿੰਦੇ ਹਨ, ਸਮੇਟ ਕੇ ਬੰਦ ਕਰ ਲੈਣ ਦਾ ਅਭਯਾਸ ਸਾਧ ਲਵੋ ਤਾਂ ਜੋ ਮੌਤ ਦਾ ਏਲਚੀ ਇਨਾਂ ਥਾਣੀਂ ਅੰਦਰ ਨਾਂ ਘੁਸ ਸਕੇ ਤੇ ਅਸਾਡਾ ਆਤਮਿਕ ਮਾਲ ਮਤਾ ਨਾਂ ਲੁਟ ਸਕੇ ॥ ਵਾਹਗੁਰੂ ਸਹਾਜ ॥

**ਸਤਿ ਸ੍ਰੀ ਅਕਾਲ ॥**

## ਪੰਜ ਰੁਪੈ ਵਿੱਚ ੩੫ ਪੁਸਤਕਾਂ !

ਸ੍ਵਦੇਸ਼ ਭਾਸ਼ਾ (ਪੰਜਾਬੀ) ਦਾ ਭੰਡਾਰ ਸੁਸ਼ੋਭਤ ਕਰਨ ਵਾਸਤੇ **"ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ"** ਵਿੱਚ ਬੜੇ ਹੀ ਵਧੀਆ ਲੋੜਵੰਦੇ ਸੁੰਦਰ ਤੋਂ ਸੁੰਦਰ ਪੁਸਤਕ ਹਨ, ਜਿਨ੍ਹਾਂ ਵਿਚੋਂ ੩੫ ਪੁਸਤਕ(ਸ੍ਵ: ਭਾ: ਪ੍ਰ: ਲੜੀ ਨੰਬਰ ੯੪ ਤੋਂ ੧੨੮ ਤੱਕ) ਬੜੇ ਹੀ ਅਦਭੁਤ ਪੁਸਤਕ ਹਨ, ਜਿਨ੍ਹਾਂ ਵਿੱਚ ੧੧ ਪੁਸਤਕ ਤਨ ਮਨ ਦੀ ਅਰੋਗਤਾ, ਹਕੀਮੀ, ਸਿੱਧ ਟੋਟਕੇ ਇਲਾਜ ਤੇ ਰੋਗੀਆਂ ਦੀ ਸੰਭਾਲ ਸੰਬੰਧੀ ਹਨ। ੮ ਗਿਆਨ, ਵਿਚਾਰ, ਇਤਿਹਾਸ ਸੰਬੰਧੀ। ੨ ਰਾਜਨੀਤੀ **ਜਿਨ੍ਹਾਂ ਵਿੱਚ ਰਾਜ ਦੇ ਬਣਨ ਤੇ ਨਸ਼ਟ ਹੋਣ ਦੇ ਭੇਦ ਦੱਸੇ ਹਨ।** ੫ ਸਦਾਚਾਰ, ਸਿੱਖਜਾ, ਸੁਧਾਰ, ਉਪਦੇਸ਼ ਸੰਬੰਧੀ ਹਨ। ੪ ਬੜੇ ਹੀ ਸਵਾਦਲੇ, ਪ੍ਰਸੰਨਤਾ ਤੇ ਸਿੱਖਜਾ ਦਾਤੇ ਨਾਵਲ ਹਨ। ੪ ਅਮ੍ਰੀਕਾ ਤੇ ਜਾਪਾਨ ਆਦਿ ਦੇਸਾਂ ਦੀ ਵਿੱਦਜਾ, ਖੇਤੀ, ਵਿਦਜਾਰਥੀ ਜੀਵਨ ਤੇ ਇਸਤ੍ਰੀ ਸਿੱਖਜਾ ਸੰਬੰਧੀ ਹਨ ਤੇ ੧ ਪੁਲੀਟੀਕਲ ਇਕਾਨੋਮੀ ਅਰਥਾਤ ਸੰਪਤੀ ਸ਼ਾਸਤ੍ਰ ਸੰਬੰਧੀ ਹੈ। ਇਨ੍ਹਾਂ ਸਾਰੇ ੩੫ ਪੁਸਤਕਾਂ ਦੀ ਕੀਮਤ ਸਿਰਫ ਪੰਜ ਰੁਪੈ ਹੈ।

ਮੰਗਾਣ ਦਾ ਪਤਾ:-

**ਭਾਈ ਲਾਭ ਸਿੰਘ ਐਂਡ ਸਨਜ਼**

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ